੧ ੴ ਵਾਹਿਗੁਰੂ ਜੀ ਕੀ ਫ਼ਤਹ ॥

# ਗੁਰਮਤਿ ਪ੍ਰਕਾਸ਼

ਭਾਈ ਸਾਹਿਬ ਰਣਧੀਰ ਸਿੰਘ




ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
੨੩-ਜੀ, ਸਰਾਭਾ ਨਗਰ, ਲੁਧਿਆਣਾ

ਦੂਜੀ ਵਾਰ ਅਪ੍ਰੈਲ ੧੯੮੯
ਤੀਜੀ ਵਾਰ ਜਨਵਰੀ ੧੧੯੪
ਮੁੱਲ : ੨੦-੦੦

ਪ੍ਰਕਾਸ਼ਕ
ਬਲਬੀਰ ਸਿੰਘ, ਸਕੱਤਰ, ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
੨੩-ਜੀ, ਸਰਾਭਾ ਨਗਰ, ਲੁਧਿਆਣਾ
*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ।

# ਤਤਕਰਾ

# ਦੋ ਸ਼ਬਦ

ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਲੇਖਣੀ ਦੀ ਵਿਲੱਖਣਤਾ ਇਹੋ ਹੈ ਕਿ ਇਹ ਗੁਰਮਤੀ ਲੇਖਣੀ ਹੈ। ਭਾਈ ਸਾਹਿਬ ਦਾ ਜੀਵਨ, ਗੁਰਮਤੀ ਜੀਵਨ ਸੀ। ਆਪ ਜੀ ਨੇ ਆਯੂ ਪਰਯੰਤ ਗੁਰਮਤਿ ਅਸੂਲਾਂ ਤੇ ਪੇਹਿਰਾ ਦਿਤਾ ਤੇ ਦ੍ਰਿੜ੍ਹ ਰਹੇ। ਆਪ ਜੀ ਦੀ ਲੇਖਣੀ ਦਾ ਮੰਤਵ ਕੋਈ ਵਿਦਵਤਾ ਦਾ ਪ੍ਰਗਟਾਵਾ ਕਰਨਾ ਜਾਂ ਲਿਖਤਾਂ ਦੁਆਰਾ ਮੁਨਾਫ਼ਾ-ਖ਼ੋਰੀ ਨਹੀਂ ਸੀ; ਸਗੋਂ ਨਿਰੋਲ ਗੁਰਮਤਿ ਦਾ ਪ੍ਰਸਾਰ ਕਰਨਾ ਅਤੇ ਆਪਣੇ ਗੁਰ-ਭਾਈਆਂ ਨਾਲ ਗੁਰਮਤਿ ਵੀਚਾਰਾਂ ਦੀ ਸਾਂਝ ਕਰਨੀ ਹੀ ਰਹੀ। ਆਪ ਜੀ ਨੇ ਆਪਣੀਆਂ ਲੇਖਣੀਆਂ ਵਿਚ ਫੋਕੀਆਂ ਫ਼ਿਲਾਸਫ਼ੀਆਂ ਨਹੀਂ ਘੋਟੀਆਂ, ਸਗੋਂ ਗੁਰਬਾਣੀ ਦੀ ਅਤੁਟ ਕਮਾਈ ਦਾ ਸਦਕਾ ਨਿਜੀ ਅਨੁਭਵ ਉਤੇ ਅਧਾਰਤ ਗੁਰਮਤੀ ਵਿਚਾਰਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਨਿਰੂਪਨ ਕੀਤਾ ਹੈ। ਬੜੇ ਗੰਭੀਰ ਅਤੇ ਅਣਛੋਹੇ ਵਿਸ਼ਿਆਂ ਤੇ ਕਲਮ ਚਲਾਈ ਅਤੇ ਗੁਰਬਾਣੀ ਦੀ ਰੌਸ਼ਨੀ ਵਿਚ ਜਗਿਆਸੂਆਂ ਦਾ ਪੱਥ-ਪ੍ਰਦਰਸ਼ਨ ਕੀਤਾ।

ਆਪ ਜੀ ਦੀ ਸਾਧਨਾ ਅਤੇ ਗੁਰੂ-ਭਗਤੀ ਕਮਾਲ ਤੇ ਹੈ।

ਜੈਸੇ ਪਤਿਬ੍ਰਤਾ ਪਰ-ਪੁਰਖੈ ਨ ਦੇਖਿਓ ਚਾਹੈ,<br>
ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ ॥੪੬੬॥

ਕਬਿੱਤ ਭਾਈ ਗੁਰਦਾਸ ਜੀ

ਦੇ ਕਥਨ ਅਨੁਸਾਰ ਆਪ ਆਪਣੇ ਇਸ਼ਟ ਸਤਿਗੁਰੂ ਦੇ ਤੁਲ ਹੋਰ ਕਿਸੇ ਨੂੰ ਨਹੀਂ ਸਮਝਦੇ।

ਸਿਖ ਪੰਥ ਦੇ ਸੰਚਾਲਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਰ-ਆਤਮੇ ਅਕਾਲ ਪੁਰਖ ਨਾਲ ਅਭੇਦ ਹਨ ਅਤੇ ਇਸ ਲਈ 'ਗੁਰ-ਪਰਮੇਸ਼ਰ' ਹਨ। ਸਤਿਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਿਥਵੀ ਉਤੇ "ਸਤਿ ਨਾਮ" ਦਾ ਚੱਕਰ ਫਿਰਾਇਆ, ਆਪਾ ਨਿਵਾਰ ਕੇ ਅਕਾਲ ਦੀ ਪੂਜਾ ਦ੍ਰਿੜ੍ਹਾਈ। ਗੁਰੂ ਨਾਨਕ ਦੇਵ ਜੀ ਦੇ ਉਤਰ-ਅਧਿਕਾਰੀ ਨੌਵਾਂ ਹੀ ਜੋਤਿ-ਜਾਮਿਆਂ ਨੇ ਇਹ "ਸਤਿ ਨਾਮ" ਦਾ ਚੱਕਰ ਹੀ ਫਿਰਾਇਆ ਅਤੇ ਹੁਣ ਜੁਗੋ-ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹੋ "ਸਤਿ ਨਾਮ" ਦਾ ਚੱਕਰ ਫਿਰਾ ਰਹੇ ਹਨ।

ਭਾਈ ਸਾਹਿਬ ਜੀ ਦੀ ਲੇਖਣੀ ਵਿਚੋਂ ਉਹਨਾਂ ਦਾ ਦ੍ਰਿੜ੍ਹ ਨਿਸਚਾ ਫੁਟ ਫੁਟ ਪੈਂਦਾ ਹੈ ਕਿ ਸਾਰੇ ਸੰਸਾਰ ਦਾ ਪਾਰ-ਉਤਾਰਾ ਸਤਿਗੁਰੂ ਦੇ ਦੁਆਰਿਓਂ ਹੀ ਹੋਣਾ ਹੈ

ਤੇ "ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ"* ਵਾਲੀ ਗੁਹਜ-ਕਲਾ ਪਰਤੱਖ ਹੋ ਕੇ ਅਵੱਸ਼ ਵਰਤਣੀ ਹੈ ।

ਭਾਈ ਸਾਹਿਬ ਜੀ ਦੀਆਂ ਹੇਠ ਲਿਖੀਆਂ ਪੁਸਤਕਾਂ ਵਿਚ ਛਪੇ ਲੇਖਾਂ ਨੂੰ ਉਹਨਾਂ ਦੇ ਵਿਸ਼ੇ ਵਸਤੂ ਦੇ ਅਧਾਰ ਤੇ ਨਵੀਂ ਤਰਤੀਬ ਦਿਤੀ ਗਈ ਹੈ ਅਤੇ ਪੁਸਤਕ ਦੇ ਨਾਮ ਨਾਲ ਮਿਲਦੇ ਜੁਲਦੇ ਲੇਖ ਇਸ ਵਿਚ ਸ਼ਾਮਲ ਕੀਤੇ ਗਏ ਹਨ —

੧. ਗੁਰਮਤਿ ਲੇਖ
੨. ਗੁਰਮਤਿ ਪ੍ਰਕਾਸ਼
੩. ਗੁਰਮਤਿ ਵਿਚਾਰ
੪. ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

ਪਹਿਲੀ ਤਰਤੀਬ ਵਿਚ ਜੋ ਤਬਦੀਲੀ ਕੀਤੀ ਗਈ ਹੈ, ਉਹ ਇਸ ਪ੍ਰਕਾਰ ਹੈ :—

'ਗੁਰਮਤਿ ਪ੍ਰਕਾਸ਼' ਦੀ ਪਿਛਲੀ ਐਡੀਸ਼ਨ ਵਿਚੋਂ ਹੇਠ ਲਿਖੇ ਛੇ ਲੇਖ 'ਗੁਰਮਤਿ ਲੇਖ' ਦੀ ਨਵੀਂ ਐਡੀਸ਼ਨ ਵਿਚ ਸ਼ਾਮਲ ਕਰ ਦਿਤੇ ਗਏ ਹਨ —

੧. ਇਸ਼ਕ-ਮਜਾਜ਼ੀ ਤੇ ਇਸ਼ਕ-ਹਕੀਕੀ
੨. ਹੁਕਮ ਦੀ ਖੇਡ
੩. ਦਸਮੇਸ਼ ਪਿਤਾ ਦ੍ਰਿੜ੍ਹਾਈ ਸੱਚੀ ਅਤੇ ਸੁੱਚੀ ਸਾਂਝੀਵਾਲਤਾ
੪. ਨੌਂ-ਖੰਡੀ ਝੰਡਾ ਝੂਲੇ
੫. ਕਲਾਧਾਰੀ ਅਕਾਲ ਪੁਰਖ ਦੇ ਅਚਰਜ ਕੌਤਕ
੬. ਭਗਉਤੀ ਸਬੰਧੀ ਮਹਾਂ ਅਗਿਆਨ ਭਰਿਆ ਭੁਲੇਖਾ ।

ਇਸੇ ਤਰ੍ਹਾਂ ਇਸ ਪੁਸਤਕ ਦੇ ਇਹ ਚਾਰ ਲੇਖ 'ਗੁਰਮਤਿ ਵਿਚਾਰ' ਪੁਸਤਕ ਵਿਚ ਲਿਜਾਏ ਗਏ ਹਨ —

੧. ਸੱਚੀ ਸੂਰਮਤਾਈ
੨. ਅੰਮ੍ਰਿਤ ਸਮਾਗਮ ਰਚਣ ਦਾ ਚੋਜ
੩. ਗਜਾਉਣ ਜੋਗ ਜੈਕਾਰਾ
੪. ਸ੍ਰੀ ਅਕਾਲ ਪੁਰਖ ਦਾ ਖ਼ਾਲਸਾ ।

ਇਨ੍ਹਾਂ ਤੋਂ ਇਲਾਵਾ ਤਿੰਨ ਲੇਖ ਜੋ 'ਨਾਮ ਤੇ ਨਾਮ ਦਾ ਦਾਤਾ ਸਤਿਗੁਰੂ' ਪੁਸਤਕ ਵਿਚ ਪਾਏ ਗਏ ਹਨ, ਉਹ ਇਹ ਹਨ —

੧. ਨਿਸ਼ਕਾਮ ਭਗਤੀ
੨. ਨਾਮ ਦੀ ਮਹਿਮਾ
੩. ਗੁਰਮਤਿ ਨਾਮ ਪ੍ਰਥਾਇ ਸੰਕੇਤਕ ਕ੍ਰਿਤਮ ਨਾਮ ।

---

*ਆਸਾ ਮ: ੫, ॥੨॥(੪॥੫॥੧੪੦) ਪੰਨਾ ੪੦੬

ਇਸ ਨਵੀਂ ਐਡੀਸ਼ਨ ਵਿਚ ਪਿਛਲੇ ਛੇ ਲੇਖ ਹਨ ਅਤੇ ਹੇਠ ਲਿਖੇ ੧੬ ਲੇਖ ਦੋਹਾਂ ਪੁਸਤਕਾਂ 'ਗੁਰਮਤਿ ਲੇਖ' ਤੇ 'ਗੁਰਮਤਿ ਵਿਚਾਰ' ਵਿਚੋਂ ਅਤੇ ਵਖ ਵਖ ਟ੍ਰੈਕਟਾਂ ਵਾਲੇ ਇਸ ਪੁਸਤਕ ਵਿਚ ਲਿਆਂਦੇ ਗਏ ਹਨ —

੧. ਸਭ ਤੇ ਵਡਾ ਸਤਿਗੁਰੂ ਨਾਨਕ
੨. ਬਾਬਾ ਵੈਦ ਰੋਗੀਆਂ ਦਾ
੩. ਤਿਮਰ ਅਗਿਆਨ ਤੋਂ ਉਜਿਆਰਾ
੪. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ
੫. ਨਿਰੰਕਾਰੀ ਸਰੂਪਾ ਗੁਰੂ ਨਾਨਕ ਨਿਰੰਕਾਰੀ
੬. ਸ੍ਰੀ ਗੁਰੂ ਨਾਨਕ ਸੰਸਾਰ-ਸੁਧਾਰ
੭. ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਜੀਵਾਂ ਦਾ ਉਧਾਰ ਕਿਵੇਂ ਹੋਇਆ
੮. ਪਿਛਲੇ ਭਗਤਾਂ ਦਾ ਉਧਾਰ ਤੇ ਸਤਿਨਾਮ
੯. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਪਕਾਰ ਕੁਰਬਾਨੀਆਂ ਦਾ ਸਦਕਾ
੧੦. ਸਰਬੱਗ ਪੁਰਖ ਦਾ ਸ਼ਹੀਦੀ ਸਾਕਾ
੧੧. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੧੨. ਸ੍ਰੀ ਦਸਮੇਸ਼ ਜੀ ਦਾ ਆਦਰਸ਼
੧੩. ਧਰਮ ਵਿਥਾਰਕ ਦੁਸ਼ਟ-ਦਮਨ ਦਸਮੇਸ਼ ਗੁਰੂ
੧੪. ਖ਼ਾਲਸਈ ਹਲੇਮੀ ਰਾਜ ਹੋ ਕੇ ਰਹੇਗਾ
੧੫. ਗੁਰੂ ਤੇ ਅਵਤਾਰਾਂ ਦਾ ਭੇਦ
੧੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ।

ਭਾਈ ਸਾਹਿਬ ਜੀ ਦੀ ਪਹਿਲੀ ਜਨਮ-ਸ਼ਤਾਬਦੀ ਦੇ ਸੰਬੰਧ ਵਿਚ ਆਪ ਜੀ ਦੀਆਂ ਸਾਰੀਆਂ ਪੁਸਤਕਾਂ ਦੀਆਂ ਛਾਪੇ ਦੀਆਂ ਗ਼ਲਤੀਆਂ ਆਦਿ ਦੀ ਸੁਧਾਈ ਕਰ ਕੇ ਵਧੀਆ ਛਪਾਈ ਕਰਾਉਣ ਦਾ ਉਪਰਾਲਾ ਕੀਤਾ ਗਿਆ ਹੈ। ਛੋਟੇ ਛੋਟੇ ਟ੍ਰੈਕਟਾਂ ਵਿਚ ਛਪੇ ਲੇਖਾਂ ਨੂੰ ਸੁਰੱਖਿਅਤ ਕਰਨ ਲਈ ਉਹਨਾਂ ਨੂੰ ਸੰਬੰਧਤ ਪੁਸਤਕਾਂ ਵਿਚ ਸ਼ਾਮਲ ਕਰ ਲਿਆ ਗਿਆ ਹੈ।

ਭਾਈ ਸਾਹਿਬ ਜੀ ਦੀ ਅਨੂਠੀ ਲੇਖਣੀ ਦੁਆਰਾ ਰਚਿਤ ਸਾਹਿੱਤ ਗੁਰਮਤਿ-ਹਿਤੈਸ਼ੀਆਂ ਨੂੰ ਵਧੀਆ ਛਪਾਈ ਕਰਵਾ ਕੇ ਲਾਗਤ ਮਾਤਰ ਮੁਲ ਤੇ ਭੇਟਾ ਕਰਨ ਦਾ ਸੇਵਕਾਂ ਦਾ ਇਹ ਨਿਮਾਣਾ ਜਿਹਾ ਯਤਨ ਹੈ। ਸੰਗਤ ਪ੍ਰਵਾਨ ਕਰ ਕੇ ਅਸੀਸ ਬਖ਼ਸ਼ੇ !

੧੩-੬-੭੮ ਬਲਬੀਰ ਸਿੰਘ

# ਕਲਿ ਤਾਰਣਿ

ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ, ਚਰਣਾਮ੍ਰਿਤੁ ਸਿਖਾਂ ਪੀਲਾਇਆ ॥
ਪਾਰਬ੍ਰਹਮ ਪੂਰਨ ਬ੍ਰਹਮ, ਕਲਿਜੁਗ ਅੰਦਰ ਇਕ ਦਿਖਾਇਆ ॥
ਚਾਰਿ ਪੈਰ ਧਰਮ ਦੇ, ਚਾਰਿ ਵਰਨ ਇਕ ਵਰਨੁ ਕਰਾਇਆ ॥
ਰਾਣਾ ਰੰਕ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰਮ ਦਾ, ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕ ਆਇਆ ॥੨੩॥

ਭਾਈ ਗੁਰਦਾਸ ਜੀ, ਵਾਰ ੧

## ੧

# ਸਭ ਤੇ ਵਡਾ ਸਤਿਗੁਰੁ ਨਾਨਕੁ

ਸੰਸਾਰ ਵਿਖੇ ਜੋ ਜੋ ਔਲੀਆ, ਅੰਬੀਆ, ਗੌਂਸ, ਪੈਗੰਬਰ, ਅਵਤਾਰ ਹੋਏ, ਓਹਨਾਂ ਦੇ ਮੁਰਾਤਬੇ ਦੀ ਵਡਿਆਈ ਉਹਨਾਂ ਦੇ ਸੰਸਾਰ ਪ੍ਰਤੀ ਵਰੋਸਾਏ ਦਾਤਿ-ਜੋਤੀ-ਕਰਤੱਵ ਤੋਂ ਹੀ ਪੇਖੀ-ਪਰਖੀ ਜਾਂਦੀ ਹੈ। ਸੰਸਾਰੀਆਂ ਲਈ ਸਭ ਤੋਂ ਵੱਡੀ ਦਾਤਿ ਓਹ ਹੈ ਜੋ ਸੰਸਾਰੀਆਂ ਨੂੰ ਸੰਸਾਰ ਤੋਂ ਉੱਚਾ ਕਰ ਦਿਖਲਾਏ, ਜੋ ਸੰਸਾਰੀਆਂ ਨੂੰ ਸੰਸਾਰਤ ਭਾਵ ਤੋਂ ਉਚੇਰੇ ਆਤਮ-ਮੰਡਲ ਵਿਖੇ ਉਡਾਰੀਆਂ ਦੇਣ ਲਈ ਸ਼ਕਤਿ-ਪੰਖ ਪ੍ਰਦਾਨ ਕਰੇ, ਜੋ ਆਤਮ ਪਰਮਾਤਮ ਦੇ ਸੰਗਮ (ਮੇਲ) ਝਲਕਾਰੇ ਦਿਖਲਾਉਣ ਲਈ ਪਾਰਸ-ਕਲਾ ਵਾਲੇ ਵਰਤਾਰੇ ਪਰਤੱਖ ਵਰਤਾਣ ਨੂੰ ਸਮਰਥ ਹੋਵੇ। ਸ਼ਭ ਤੋਂ ਵੱਡੀ ਦਾਤਿ ਓਹ ਹੈ ਜੋ ਸਭ ਤੋਂ ਵੱਡੇ ਸਾਹਿਬ ਅਲੱਖ ਦਾਤਾਰ, ਸਾਰੀ ਸ੍ਰਿਸ਼ਟੀ ਦੇ ਸਿਰਜਨਹਾਰ ਨੂੰ, ਅਗਮ ਅਗੋਚਰ ਅਤੇ ਸਰਬੱਗ ਕਰਤਾਰ ਨੂੰ ਅਸਾਂ ਪੰਜ-ਭੂਤਕੀ ਸ੍ਰਿਸ਼ਤ (ਖ਼ਮੀਰ) ਵਾਲੇ ਸਿਰਜੇ ਸੰਸਾਰੀ ਅਲਪੱਗ ਜੀਵਾਂ ਪ੍ਰਤੀ ਸਾਂਗੋ-ਪਾਂਗੋ ਲਖਾਇਕ ਹੋਵੇ।

ਅਜਿਹੀ ਸਭ ਤੋਂ ਉੱਚੀ ਸੁੱਚੀ ਅਤੇ ਸਭ ਤੋਂ ਵੱਡੀ ਦਾਤਿ ਦਾ ਲਖਾਵਣਹਾਰ ਦਾਤਾਰ ਨਿਰਸੰਦੇਹ ਸਭ ਤੋਂ ਵੱਡਾ ਸਤਿ ਪੁਰਖ ਹੈ। ਜੋਤਿ ਪ੍ਰਕਾਸ਼ ਨੂੰ ਗੁਪਤੋਂ ਪ੍ਰਗਟ ਕਰਨਹਾਰਾ ਹੀ ਸੱਚਾ ਸਤਿਗੁਰੂ ਸਭ ਤੋਂ ਵੱਡਾ ਸਤਿਗੁਰੂ ਹੈ। ਏਸ ਦਾਤਿ ਜੋਤਿ ਦੀ ਵਡਿਆਈ ਕਰਕੇ ਹੀ ਸਭ ਤੋਂ ਵੱਡਾ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਧੁਰ ਦਰਗਾਹੋਂ ਸਭ ਤੋਂ ਵੱਡੀ ਦਾਤਿ ਇਲਾਹੀ ਨਾਮ ਦੀ ਬਖਸ਼ਿਸ਼ (ਦਾਤਿ) ਪਾਈ ਅਤੇ ਸੰਸਾਰ ਵਿੱਚੇ ਆ ਕੇ ਪ੍ਰਗਟ ਕਰਿ ਵਰਤਾਈ।

ਇਹ ਦਾਤਿ ਕੀ ਸੀ, ਜੀਵਾਂ ਨੂੰ ਜੀਆ-ਦਾਨ ਦੇਣ ਵਾਲੀ ਜੀਵਨ-ਬੂਟੀ ਸੀ। ਇਸ ਬਿਹੂਣ ਸਾਰਾ ਸੰਸਾਰ ਰੋਗੀ ਹੀ ਸੀ, ਨਾਮ-ਅਉਖਧੀ ਲਿਆਂਦੀ ਤਾਂ ਕੇਵਲ ਸਤਿਗੁਰੂ ਨਾਨਕ ਸਾਹਿਬ ਸੱਚੇ ਸਤਿਗੁਰੂ ਨੇ ਲਿਆਂਦੀ। ਇਸ ਅਮੋਲਕ ਅਉਖਧੀ ਦੀ ਕਦਰ-ਕੀਮਤ, ਜਾਂਚ ਪਰਖ ਵੈਦ ਗੁਰੂ ਦੇ ਬਾਝ ਭਲਾ ਹੋਰ ਕਿਸੇ ਨੂੰ ਕੀ ਹੋ ਸਕਦੀ ਹੈ!

ਜਨਮ-ਜਨਮਾਂਤਰਾਂ ਦੇ ਰੋਗੀ ਸੰਸਾਰੀ ਜੀਵ ਆਪੋ ਆਪਣੀਆਂ ਅਲਪੱਗ ਬੁਧੀਆਂ ਅਤੇ ਰੋਗ-ਗ੍ਰਸਤ ਅਰਥਾਂ ਦੁਆਰਾ ਸਰਬੱਗ ਦਾਤੇ ਦੀ ਜੋਤਿ-ਦਾਤ ਨੂੰ ਪਰਖਣ ਦੀ ਢੀਠਤਾ ਕਰਨ ਤਾਂ ਉਹਨਾਂ ਦੀ ਮਹਿਜ਼ ਮੂੜ੍ਹ ਮੱਤ ਹੈ। ਇਹ ਕੈਸੀ ਅਣਹੋਣੀ ਗੱਲ ਹੈ ਕਿ ਰੋਗ-ਆਤਰ ਬੀਮਾਰ ਲੋਗ ਆਪਣੀ ਬੀਮਾਰੀ ਦਾ ਇਲਾਜ ਆਪੇ ਹੀ

ਕਰ ਸਕਣ। ਰੋਗੀਆਂ ਨੂੰ ਆਪਣੇ ਰੋਗ ਦਾ ਹੀ ਪਤਾ ਨਹੀਂ, ਦਾਰੂ ਕੀ ਕਰ ਸਕਦੇ ਸਨ ? ਸਾਰਾ ਸੰਸਾਰ ਰੋਗੀ, ਇਸ ਸੰਸਾਰ ਵਿਚੋਂ ਅਗੇ ਬਣ ਬਣ ਬੈਠਣ ਵਾਲੇ ਸਿਆਣੇ ਵੈਦ ਭੀ ਰੋਗੀ,'ਨਾ ਕੋਈ ਰੋਗ ਪਛਾਣੈ, ਨ ਦਾਰੂ ਜਾਣੈ।' ਰੋਗ ਕਿਵੇਂ ਦੂਰ ਹੋ ਸਕੇ ? ਅਲਪੱਗ ਅਕਲਾਂ ਵਾਲੇ ਸਹਿਸ ਸਿਆਣਪਾਂ ਕਰਿ ਥਕੇ, ਪਰ ਇਹ ਰੋਗ ਨ ਦੂਰ ਹੋਇਆ। 'ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ'*।

ਐਸਾ ਵੈਦ ਸੁਜਾਨ ਆਮ ਅਲਪਗ ਸੰਸਾਰੀਆਂ ਵਿਚੋਂ ਕਿਵੇਂ ਬਣ ਸਕੇ ? ਨਿਰੰਕਾਰੀ ਕਲਾ ਵਾਲੇ ਸਰਬੱਗ ਅਤੇ ਸਮਰਥ ਮਹਾਂ ਪੁਰਖ ਅਤੇ ਨਿਰੰਕਾਰ ਦੀ ਧੁਰ ਦਰਗਾਹ ਤੋਂ ਨਾਮ-ਅਉਖਧੀ ਦੀ ਨਿਰੰਕਾਰੀ ਦਾਤਿ ਲੈ ਕੇ ਗੁਰੂ ਨਾਨਕ ਨਿਰੰਕਾਰੀ ਇਸ ਸੰਸਾਰ ਵਿਖੇ ਵੈਦ, ਰੋਗੀਆਂ ਦੇ ਹੋ ਕੇ ਪ੍ਰਗਟੇ। ਇਸ ਵੈਦ-ਗੁਰੂ ਦੀ ਵੈਦਗੀ ਦੀ ਅਕਲ ਕਲਾ ਨੂੰ ਅਲਪਗ ਰੋਗੀ ਜੀਵ ਕੀ ਜਾਣਨ ? ਉਹਨਾਂ ਨੂੰ ਤਾਂ ਏਨੀ ਹੋਸ਼ ਭੀ ਨਹੀਂ ਕਿ ਅਸੀਂ ਰੋਗੀ ਹਾਂ। ਰੋਗਾਂ ਵਿਚ ਲਥ ਪਥ ਹੋਇਆਂ ਨੂੰ ਭੀ ਆਪਣੇ ਅਸਾਧ ਰੋਗਾਂ ਦਾ ਅਹਿਸਾਸ ਨਹੀਂ। ਭਲਾ ਓਹ ਰੋਗ-ਨਵਿਰਤੀ ਦਾ ਤਰਲਾ ਕਿਵੇਂ ਲੈਣ ?

ਸੱਚੇ ਵੈਦ ਸਤਿਗੁਰ ਨਾਨਕ ਦੇਵ ਜੀ ਨੇ ਪਹਿਲਾ ਉਪਕਾਰ ਇਹ ਕੀਤਾ ਕਿ ਡੰਕੇ ਦੀ ਚੋਟ ਨਾਲ ਰੋਗੀਆਂ ਨੂੰ ਰੋਗਾਂ ਦੀ ਸੋਝੀ ਕਰਾਈ। ਰੋਗੀ ਜਦੋਂ ਰੋਗਾਂ ਨੂੰ ਪ੍ਰਤੀਤ ਕਰ ਉਠੇ ਤਾਂ ਬਿਲਲਾਟ ਬੇਨਤੀਆਂ ਕਰ ਉਠੇ। ਇਸ ਬਿਧਿ ਦੂਜੇ ਉਪਕਾਰ-ਡੰਕੇ ਦੁਆਰਾ ਸਤਿਗੁਰ ਨਾਨਕ ਦੇਵ ਜੀ ਨੇ ਰੋਗੀਆਂ ਨੂੰ ਰੋਗ-ਅਉਖਧੀ-ਅਨੂਪਮ ਦਾ ਅਧਿਕਾਰੀ ਬਣਾਇਆ ਅਤੇ ਅਉਖਧ-ਸੰਜਮੀ-ਦਾਰੂ ਗ੍ਰਹਿਣ ਕਰਨ ਲਈ ਜਗਾ ਕੇ ਸਾਵਧਾਨ ਕਰਾਇਆ। ਬਸ ! ਫੇਰ ਕੀ ਸੀ, ਫੇਰ ਤਾਂ ਤਨਕ ਮਾਤਰ ਨਾਮ ਦੀ ਅੰਮ੍ਰਿਤ ਬੂੰਦ ਪਾਨ ਦਵਾਰੇ ਜਨਮ ਜਨਮ ਦੇ ਰੋਗੀਆਂ ਨੂੰ ਅਮਰ ਕਰ ਦਿੱਤਾ। ਐਸਾ ਅਰੋਗ ਕੀਤਾ ਕਿ ਫਿਰ ਰੋਗ ਦੀ ਸਮਾਈ ਨਾ ਰਹੀ। ਇਹ ਸੱਚਾ ਉਪਕਾਰ ਸੱਚੇ ਵੈਦ ਗੁਰੂ, ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਤ੍ਰਿਲੋਕੀ ਦੇ ਰੋਗਾਂ ਨਾਲ ਤੜੱਕ ਰਹੇ ਅਤੇ ਤ੍ਰਾਹ ਤ੍ਰਾਹ ਕਰ ਰਹੇ ਜੀਵਾਂ ਉਤੇ ਤਰਸ ਖਾ ਕੇ ਕੇਵਲ ਉਪਕਾਰ ਦੀ ਖ਼ਾਤਰ ਹੀ ਕੀਤਾ। ਸਚ ਮੁਚ "ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ"†। ਵਾਲਾ ਉਪਕਾਰ ਸੱਚਾ ਅਤੇ ਸਭ ਤੋਂ ਉੱਚਾ ਸੁੱਚਾ ਪਰਉਪਕਾਰ ਹੈ। ਐਸੇ ਪਰ-ਉਪਕਾਰੀ ਜਨ ਪ੍ਰਿਥਮ ਇਸ ਸੰਸਾਰ ਉਤੇ, ਕਲਜੁਗ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਪ੍ਰਗਟ ਹੋਏ। ਵਾਹ ! 'ਜੇਵਡੁ ਆਪਿ ਤੇਵਡ ਤੇਰੀ ਦਾਤਿ ॥'‡ ਅਜਿਹੀ ਉਚੀ ਸੁਚੀ ਧੁਰ ਦੇ ਮਹਾਂ ਪੁਰਖਾਂ ਪ੍ਰਤੀ ਧੁਰੋਂ ਆਈ ਨਾਮ-ਦਾਤਿ-ਦਾਰੂ ਦੀ ਅਗੰਮ ਫ਼ਿਲਾਸਫ਼ੀ ਨੂੰ ਅਲਪੱਗ ਅਕਲਾਂ ਵਾਲੇ ਸੰਸਾਰੀ ਲੋਕ ਆਪਣੀ ਮਨ ਦੀ ਮਤਿ ਦੁਆਰਾ ਜਾਂਚਿਆ ਲੋੜਦੇ ਹਨ। ਕਿਡੀ ਅਹਿਮਕਾਨਾ ਹਰਕਤ ਹੈ ! ਗੁਰੂ ਦੀ ਏਵਡ ਉੱਚੀ ਨਿਰੰਕਾਰੀ ਦਾਤਿ ਨੂੰ

* ਵਾਰ ਮਾਝ, ਮਹਲਾ ੨ ॥੨॥ (੨੨) ਪੰਨਾ ੧੪੯

†ਸੂਹੀ ਮਹਲਾ ੫, ॥੨॥ (੪॥੭॥੫੪) ਪੰਨਾ ੭੪੯

‡ਆਸਾ ਮ: ੧, ॥੪॥੨॥ ਪੰਨਾ ੩੪੯

ਗੁਰੂ ਦੀ ਬਖਸ਼ੀ ਮਤਿ ਗੁਰੂ ਮਤਿ ਦੁਆਰਾ ਹੀ ਲਖਿਆ ਪਰਖਿਆ ਜਾ ਸਕਦਾ ਹੈ।

*ਅੰਮ੍ਰਿਤ ਨਾਮ ਦੁਆਰਾ ਅਮਰ ਹੋਈ ਮਤਿ ਹੀ ਸੱਚੀ ਗੁਰਮਤਿ ਹੈ। ਲੋਕੀ ਪਈ ਸਹਿਸ ਸਿਆਣਪ ਵਿਚ ਖਚਤ ਹੋਈ ਫਿਰਦੀ ਹੈ। ਪਹਿਲਾਂ, ਤਾਂ ਕਿਸੇ ਨੂੰ ਨਾਮ ਦੇ ਉਪਰ ਸ਼ਰਧਾ ਹੀ ਨਹੀਂ ਆਉਂਦੀ। ਜੇ ਭਲਾ ਗੁਰੂ ਦਾ ਨਾਮ-ਧਰੀਕ ਸਿਖ ਬਣਨ ਕਰਕੇ ਕਿਸੇ ਪ੍ਰਾਣੀ ਨੂੰ ਨਾਮ ਉਤੇ ਸ਼ਰਧਾ ਆ ਭੀ ਗਈ ਤਾਂ "ਨਾਮ ਦੀ ਪਾਰਸ-ਕਲਾ" ਉਤੇ ਸ਼ਰਧਾ ਨਹੀਂ ਆਉਂਦੀ। ਐਵੇਂ ਨਿਕੰਮੀਆਂ ਉਕਤੀਆਂ ਯੁਕਤੀਆਂ ਦੁਆਰੇ ਧਿਙਾਣੇ ਪਏ ਖਿੰਜੋਤਾਣ ਕਰਾਉਂਦੇ ਫਿਰਦੇ ਹਨ। ਆਪਣੀਆਂ ਮਨ ਦੀਆਂ ਮਤਾਂ ਨਾਲ ਪਏ ਯੁਕਤੀਆਂ ਘੜਦੇ ਹਨ। ਓਹਨਾਂ ਦੇ ਭਾ ਦਾ ਨਾਮ ਓਹ ਹੋਣਾ ਚਾਹੀਦਾ ਹੈ, ਜਿਸ ਦੇ ਸਮਝਣ ਵਿਚ ਬਹੁਤੀਆਂ ਗੁੰਝਲਾਂ ਹੋਣ। ਪਏ ਅਕਲੀ ਢਕੌਂਸਲੇ ਦੁੜਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਪੁਕਾਰ ਪੁਕਾਰ ਕੇ ਨਾਮ ਜਪਣ ਦਾ ਢੰਡੋਰਾ ਦਿੰਦੀ ਹੈ, ਪਰ ਮਨ ਦੀ ਮਤਿ ਨਾਲ ਮੈਲੀਆਂ ਹੋਈਆਂ ਸੁੱਤ-ਸੁਰਤੀਆਂ ਉਤੇ ਟਕੋਰ ਹੀ ਨਹੀਂ ਵਜਦੀ। ਸਤਿਗੁਰ ਸੱਚੇ ਪਾਤਸ਼ਾਹ ਦਾ ਹੁਕਮਾਂ ਸਿਰ ਹੁਕਮ ਸਿਫਤ-ਸਲਾਹ ਹੈ। ਇਸ ਹੁਕਮ ਨੂੰ ਮੰਨ ਕੇ ਹੀ, ਇਸ ਹੁਕਮ ਉਪਰ ਚਲ ਕੇ ਅਸੀਂ ਹੁਕਮੀ ਬੰਦੇ ਸਿਖ ਅਖਵਾ ਸਕਦੇ ਹਾਂ। ਇਸ ਹੁਕਮ ਉਪਰ ਚੱਲੇ ਬਿਹੂਣ ਅਸੀਂ ਆਤਮ ਰਹੱਸ, ਆਤਮ ਕਲਾ ਤੋਂ ਕੋਰੇ ਅਤੇ ਝੂਠੇ ਨਾਮ-ਧਰੀਕ ਸਿਖ ਹੀ ਹਾਂ। ਗੁਰਮੁਖ ਪਦਵੀ ਸਾਨੂੰ ਪ੍ਰਾਪਤ ਨਹੀਂ ਹੋ ਸਕਦੀ, ਜਦ ਤਾਈਂ ਕਿ ਸੁਆਸ ਸੁਆਸ ਨਾਮ ਅਭਿਆਸ ਦਾ ਪਰਚਾ ਅਸਾਡੇ ਅੰਤਰ ਆਤਮੇ ਨਾ ਪੈ ਜਾਵੇ। ਇਸ ਸੁਆਸ ਸੁਆਸ ਅਭਿਆਸ ਨੂੰ ਦ੍ਰਿੜ੍ਹਾਵਣ ਹਿਤ ਸਮੂਹ ਗੁਰਬਾਣੀ ਗੁਰ-ਫੁਰਮਾਨ ਹੋ ਕੇ ਅਸਾਨੂੰ ਖਿਨ ਖਿਨ ਹਦਾਇਤ ਕਰਦੀ ਹੈ। ਜੇ ਅਸੀਂ ਏਸ ਸੱਚੇ ਗੁਰ-ਫੁਰਮਾਨ ਨੂੰ, ਹੁਕਮਨ ਸਿਰ ਹੁਕਮ ਸਿਫਤ ਸਾਲਾਹ ਨੂੰ ਨਾ ਮੰਨੀਏ ਅਤੇ ਇਸ ਦੀ ਕਮਾਈ ਨਾ ਕਰੀਏ ਤਾਂ ਕੀ ਅਸੀਂ ਸਚਿਆਰ ਸਿਖ, ਸਤਿਗੁਰੂ ਦੇ ਆਗਿਆਕਾਰ ਸਿਖ ਸਦਵਾਉਣ ਦੇ ਅਧਿਕਾਰੀ ਸਦਾ ਸਕਦੇ ਹਾਂ? ਨਹੀਂ! ਕਦਾਚਿਤ ਨਹੀਂ। ਸਗੋਂ ਇਸ ਤਤਸਾਰ ਹੁਕਮ ਦੀ ਨਾ-ਫੁਰਮਾਨੀ ਕਰਦੇ ਹੋਏ ਅਸੀਂ ਇਕ ਪ੍ਰਕਾਰ ਸਤਿਗੁਰੂ ਤੋਂ ਬਾਗੀ ਅਤੇ ਮੁਨਹਰਫ਼ ਨਾਮ-ਧਰੀਕ ਸਿਖ ਹਾਂ। ਸੱਚ ਤਾਂ ਇਹ ਹੈ ਕਿ ਅਸੀਂ ਸਤਿਗੁਰੂ ਦੀ ਬਾਣੀ ਸਤਿ ਸਤਿ ਕਰਕੇ ਨਹੀਂ ਮੰਨਦੇ, ਜੈਸਾ ਕਿ ਹੁਕਮ ਹੈ—

> ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
> ਹਰਿ ਕਰਤਾ ਆਪਿ ਮੁਹਹੁ ਕਢਾਏ ॥...੨॥(੧੪)
>
> ਗਉੜੀ ਕੀ ਵਾਰ, ਮਹਲਾ ੪, ਪੰਨਾ ੩੦੮

ਜੇ ਅਸੀਂ ਸਤਿਗੁਰ ਦੀ ਬਾਣੀ ਸਤਿ ਸਤਿ ਕਰ ਮੰਨੀਏ ਤਾਂ ਅਸੀਂ ਇਕ ਵਿਖ ਇਕ ਨਿਮਖ ਭਰ ਭੀ ਸਤਿਗੁਰ ਦੇ ਹੁਕਮ ਤੋਂ ਬਾਹਰ ਨਹੀਂ ਚਲ ਸਕਦੇ ਅਤੇ ਆਪਣਾ

---

*ਆਸਾ ਮਹਲਾ ੧, ॥੪॥੨॥, ਪੰਨਾ ੩੪੯

ਕੋਈ ਸੁਆਸ ਭੀ ਨਾਮ ਅਭਿਆਸ ਤੋਂ ਸਖਣਾ ਅਤੇ ਬਿਰਥਾ ਨਹੀਂ ਗੁਆ ਸਕਦੇ। ਨਿਤਾਪ੍ਰਤ ਗੁਰਬਾਣੀ ਦਾ ਪਾਠ ਕਰਦੇ ਹੋਏ ਅਸੀਂ ਏਸ ਸੱਚੇ ਹੁਕਮ ਦਾ ਉਲੰਘਣ ਕਰਦੇ ਹਾਂ। ਕਾਰਨ ਇਹ ਕਿ ਅਸਾਨੂੰ ਇਹ ਹੁਕਮ ਪੁੰਹਦਾ ਨਹੀਂ। ਅਸਾਡੇ ਹਿਰਦੇ ਅੰਦਰ ਇਸ ਹੁਕਮ ਨੂੰ ਸਤਿ ਕਰਿ ਮੰਨਣ ਦੀ ਸ਼ਰਧਾ ਨਹੀਂ ਉਪਜੀ।

## ਕੀ ਨਾਮ ਜਪਣਾ ਫੋਕੀ ਕਾਰ ਹੈ ?

ਕਈ ਸਜਣ ਉਕਤੀ ਯੁਕਤੀ ਨੂੰ ਮੁਖ ਰਖ ਕੇ ਕਹਿ ਦਿਆ ਕਰਦੇ ਹਨ ਕਿ ਬਾਣੀ ਦਾ ਪਾਠ ਮਾਤਰ ਕਰਨਾ ਯਾ ਨਾਮ ਜਪੀ ਜਾਣਾ ਐਵੇਂ ਬੱਕਰੀ ਵਾਂਗੂੰ ਮੂੰਹ ਮਾਰਨਾ ਹੈ, ਚਾਹੇ ਵਾਹਿਗੁਰੂ ਵਾਹਿਗੁਰੂ ਕਹੀ ਜਾਓ, ਚਾਹੇ ਪੱਥਰ ਪੱਥਰ ਕਹੀ ਜਾਓ, ਸਭ ਇਕ ਸਮਾਨ ਹੈ, ਕੋਈ ਅਸਰ ਨਹੀਂ ਰਖਦਾ। ਬਾਣੀ ਨੂੰ ਵਿਚਾਰਨਾ ਅਤੇ ਗੁਰ-ਸ਼ਬਦਾਂ ਦੇ ਭਾਵ ਨੂੰ ਜਾਣਨਾ ਹੀ ਨਾਮ ਅਭਿਆਸ ਹੈ। ਇਸ ਤੋਂ ਵਖਰਾ ਹੋਰ ਕੋਈ ਨਾਮ ਨਹੀਂ।

ਪਰ ਉਹਨਾਂ ਨੂੰ ਇਹ ਪਤਾ ਨਹੀਂ ਕਿ ਇਸ ਧੁਰ ਦੀ ਬਾਣੀ ਅੰਦਰ ਪਾਰਸ-ਕਲਾ ਅੰਮ੍ਰਿਤ ਕਲਾ ਹੈ, ਜਿਸ ਦੇ ਪਰਸਣ ਕਰਕੇ ਹੀ ਮਨ-ਬੁਧੀ ਆਪਣੇ ਆਪ ਹੀ ਸਿਕਲ ਹੁੰਦੇ ਚਲੇ ਜਾਂਦੇ ਹਨ, ਕੇਵਲ ਅਸਾਡੇ ਰਟਨ ਕਰਕੇ ਬਾਣੀ ਪਰਸਣ ਦੀ ਅਤੇ ਨਾਮ ਨੂੰ ਰਟਨ ਕਰਨ ਦੀ ਲੋੜ ਹੈ। ਅੰਮ੍ਰਿਤ-ਕਲਾ ਪਾਰਸ ਰੂਪ ਨਾਮ ਬਾਣੀ ਨੇ ਆਪਣੇ ਆਪ ਹੀ ਵਰਤਾਉਣੀ ਹੈ।

ਹੇਠ ਲਿਖੇ ਗੁਰਬਾਣੀ-ਪ੍ਰਮਾਣ ਬਾਣੀ ਅਤੇ ਨਾਮ ਦੀ ਕਲਾ ਪ੍ਰਥਾਇ ਆਪ ਹੀ ਸਾਰੇ ਭਾਵ ਨੂੰ ਸਪੱਸ਼ਟ ਕਰਦੇ ਹਨ :—

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥
(੪॥੬) ਗੂਜਰੀ ਮ: ੪, ਪੰਨਾ ੪੯੪

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੂੜੀਏ
ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮੁ ਧਿਆਏ ਰਾਮ ॥੧॥ (੪॥੨)
ਬਿਹਾਗੜਾ ਮ: ੪, ਪੰਨਾ ੫੩੮

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥

ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥੧॥(੧੮)
ਵਾਰ ਸੋਰਠ, ਸਲੋਕੁ ਮ: ੩, ਪੰਨਾ ੬੪੯

ਗੁਰਬਾਣੀ ਸੁਣਿ ਮੈਲੁ ਗਵਾਏ ॥
ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ਰਹਾਉ॥(੪॥੫)
ਧਨਾਸਰੀ ਮ: ੩, ਪੰਨਾ ੬੬੫

ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨੁ ਮੂਏ ਕੈਸੇ ਹਰਿ ਪਾਇ ॥
ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
(੪॥੬) ਧਨਾਸਰੀ ਮ: ੩, ਪੰਨਾ ੬੬੫

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥
ਮਨੁ ਤਨੁ ਨਿਰਮਲੁ ਹੋਈਹੈ ਗੁਰ ਕਾ ਜਪੁ ਜਪਨਾ ॥੧॥ਰਹਾਉ॥
(੪॥੧੩॥੪੩) ਬਿਲਾਵਲੁ ਮ: ੫, ਪੰਨਾ ੮੧੧

ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥
ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ਰਹਾਉ॥
ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥
ਰਾਮਕਲੀ ਮਹਲਾ ੩, ਪੰਨਾ ੯੧੦-੧੧

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥
ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ
ਕਿਉ ਸਾਸਿ ਗਿਰਾਸਿ ਵਿਸਾਰੀਐ ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ
ਹਉ ਸਤਿਗੁਰ ਕੈ ਬਲਿਹਾਰੀਐ ॥੪॥੧॥
ਤੁਖਾਰੀ ਮਹਲਾ ੪, ਪੰਨਾ ੧੧੧੪

ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥ (੨੬॥੫੯)
ਸਿਰੀ ਰਾਗੁ ਮ: ੩, ਪੰਨਾ ੩੭

ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥੧॥ (੧੯॥੮੯)
ਸਿਰੀ ਰਾਗੁ ਮ: ੫, ਪੰਨਾ ੪੯

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥੩॥(੨੦॥੯੦)
ਸਿਰੀਰਾਗੁ ਮ: ੫, ਪੰਨਾ ੪੯

ਦੂਖੁ ਕਲੇਸੁ ਨ ਭਉ ਬਿਆਪੈ ਗੁਰਮੰਤ੍ਰੁ ਹਿਰਦੈ ਹੋਇ...॥੨॥ (੨੪॥੯੪)
ਸਿਰੀਰਾਗੁ ਮ: ੫, ਪੰਨਾ ੫੧

ਇਸ ਪ੍ਰਕਾਰ ਨਾਮ ਨਾਮੀ ਦੀ ਅਭੇਦਤਾ ਦੇ ਬੇਅੰਤ ਗੁਰ-ਪ੍ਰਮਾਣ ਹਨ, ਜਿਨ੍ਹਾਂ ਤੋਂ ਨਾਮ ਬਾਣੀ ਦੀ ਪਾਰਸ ਕਲਾ ਪ੍ਰਸਿੱਧ ਹੈ।

ਇਸ ਪਾਰਸ-ਕਲਾ ਕਰਿ ਹੀ ਨਾਮ ਨਾਮੀ ਨਾਲ ਅਭੇਦ ਹੈ। ਏਸੇ ਪਾਰਸ-ਕਲਾ ਕਰਿ ਹੀ ਨਾਮ ਨਾਮੀ ਦਾ ਲਖਾਇਕ ਹੈ। ਇਸ ਪਾਰਸ-ਕਲਾ ਕਰਿ ਹੀ ਨਾਮ ਜੋਤਿ ਪ੍ਰਕਾਸ਼ਕ ਹੈ; ਇਸ ਪਾਰਸ-ਕਲਾ ਕਰਿ ਹੀ ਨਾਮ ਗੁਰਮੰਤਰ ਰੂਪ ਹੈ। ਇਸ ਪਾਰਸ-ਕਲਾ ਕਰਿ ਹੀ ਨਾਮ ਘਟ ਅੰਤਰਿ ਅੰਮ੍ਰਿਤ ਰਸ ਆਨੰਦ-ਦਾਈ ਹੈ, ਪ੍ਰੰਤੂ–

ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥(੪॥੩॥੩੩)

ਬਿਲਾਵਲੁ ਮ: ੫, ਪੰਨਾ ੮੦੮

ਇਸ ਅਕਲ-ਕਲਾ-ਸੰਪੰਨ ਨਾਮੁ ਰਤਨੁ ਨਿਰਮੋਲਕ ਦੀ ਅਮੁੱਲੀ ਦਾਤਿ ਸਤਿਗੁਰੂ ਨਾਨਕ, ਕੇਵਲ ਸਤਿਗੁਰ ਨਾਨਕ ਦੇਵ ਜੀ ਨੇ ਹੀ ਧੁਰ ਨਿਰੰਕਾਰ ਦੀ ਦਰਗਾਹ ਤੋਂ ਅਸਾਡੇ ਕਲਜੁਗੀ ਜੀਵਾਂ ਦੇ ਉਧਾਰ ਖ਼ਾਤਰ ਲਿਆਂਦੀ, ਜੋ ਸਭ ਦਾਤਾਂ ਤੋਂ ਵੱਡੀ ਦਾਤਿ ਹੈ। ਇਸੇ ਵਡੀ ਦਾਤਿ ਦੇ ਦਾਤਾਰ ਹੋਣ ਕਰਿ ਹੀ ਸਤਿਗੁਰੂ ਨਾਨਕ ਸਭ ਤੋਂ ਵੱਡਾ ਹੈ।

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲਿ ਰਾਖੀ ਮੇਰੀ ॥੪॥੧੦॥੫੭॥

ਸੂਹੀ ਮ: ੫, ਪੰਨਾ ੭੫੦

ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ

# ੨

# ਅਕਾਲ ਪੁਰਖ ਨਾਲਿ ਸਦਾ ਅਭੇਦ ਗੁਰੂ ਨਾਨਕ

ਖੰਡਾਂ ਬ੍ਰਹਿਮੰਡਾਂ ਦਾ ਉਧਾਰ-ਨਿਸਤਾਰਾ ਕਰਨ ਵਿੱਚ ਸਦਾ ਸਦਾ ਰੁੱਝੇ ਰਹਿਣ ਵਾਲੇ ਗੁਰੂ ਨਾਨਕ ਸਾਹਿਬ ਜੋਤਿ ਨਿਰੰਜਨੀ ਅਕਾਲ ਪੁਰਖ ਦੀ ਜੋਤਿ ਵਿਖੇ ਸਦਾ ਲੀਨ ਰਹਿੰਦੇ ਹਨ। ਜੋਤਿ ਕਰਕੇ ਓਤਿ ਪੋਤਿ ਅਕਾਲ ਪੁਰਖ ਸੇਤੀ ਇੱਕ-ਮਿੱਕ ਰਹਿਣ ਵਾਲੇ ਗੁਰੂ ਨਾਨਕ ਆਪਣੀ ਵਿਸਮਾਦ ਰੰਗਾਂ ਵਿੱਚ ਖੇਡਣ ਵਾਲੀ ਲੋਇਣ-ਦ੍ਰਿਸ਼ਟੀ; ਅਦ੍ਰਿਸ਼ਟ ਅਕਾਲ ਪੁਰਖ ਦੇ ਲਿਵ-ਰੰਗਾਂ ਵਿਚਿ ਸਦਾ ਹੀ ਲੀਨ ਰੱਖਦੇ ਹਨ। ਓਹਨਾਂ ਦੀ ਦ੍ਰਿਸ਼ਟੀ ਸਦਾ ਹੀ ਵਾਹਿਗੁਰੂ ਨਾਲ ਜੁੜੀ ਰਹਿੰਦੀ ਹੈ। ਇਕ ਨਿਮਖ ਮਾਤਰ ਭੀ ਅਦ੍ਰਿਸ਼ਟ ਅਕਾਲ ਪੁਰਖ ਦੇ ਵਿਸਮਾਦੀ ਰੰਗਾਂ ਨੂੰ ਪੇਖਣ ਵਿਚ ਗੱਡੀ ਰਹਿਣ ਤੋਂ ਲਾਂਭੇ ਨਹੀਂ ਹੁੰਦੀ। ਦ੍ਰਿਸ਼ਟਮਾਨ ਪਦਾਰਥਾਂ ਤੋਂ ਸਦਾ ਉਚੇਰੇ ਰਹਿਣ ਵਾਲੇ ਸਤਿਗੁਰੂ ਨਾਨਕ ਅਦ੍ਰਿਸ਼ਟ ਵਾਹਿਗੁਰੂ ਨਿਰੰਕਾਰ ਨੂੰ ਸਦਾ ਹੀ 'ਨੇਰੇ ਹੂੰ ਤੇ ਨੇਰੇ' ਪੇਖਦੇ ਹਨ। ਜੈਸੇ ਕਿ :—"ਲੋਇਣ ਦੇਖਿ ਰਹੇ ਬਿਸਮਾਦੀ"* ਗੁਰਵਾਕ ਦਾ ਭਾਵ ਹੈ।

ਜੋ ਅਕਾਲ ਪੁਰਖ ਵਾਹਿਗੁਰੂ ਸੰਸਾਰੀ ਜੀਵਾਂ ਲਈ ਸਦਾ ਅਦ੍ਰਿਸ਼ਟ ਹੈ, ਉਹ ਗੁਰੂ ਨਾਨਕ ਨਿਰੰਕਾਰੀ ਦੇ ਸਾਂਗੋ-ਪਾਂਗ ਦ੍ਰਿਸ਼ਟ-ਗੋਚਰਾ ਹੀ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਦੀ ਦਿੱਬਯ-ਦ੍ਰਿਸ਼ਟੀ ਅਕਾਲ ਪੁਰਖ ਨੂੰ ਸਦਾ ਹੀ ਪਰਤੱਖ ਪੇਖਣ-ਹਾਰੀ ਰਹਿੰਦੀ ਹੈ। ਏਸੇ ਦਿੱਬਯ-ਦ੍ਰਿਸ਼ਟੀ ਦੁਆਰਾ ਵਾਹਿਗੁਰੂ ਨੂੰ ਸਦਾ ਪੇਖਣਹਾਰੇ ਹੋਣ ਕਰਕੇ ਗੁਰੂ ਨਾਨਕ ਸਾਹਿਬ ਸਦਾ ਹੀ ਵਾਹਿਗੁਰੂ ਨਾਲਿ ਅਭੇਦ ਰਹਿੰਦੇ ਹਨ। ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਨਾਲ ਭੇਜੇ ਹੋਏ ਗੁਰੂ ਨਾਨਕ ਸਾਹਿਬ ਇਕ ਛਿਨ ਮਾਤਰ ਭੀ ਅਕਾਲ ਵਾਹਿਗੁਰੂ ਤੋਂ ਦੂਰ ਨਹੀਂ ਹੁੰਦੇ।

ਜਿਸ ਪ੍ਰਕਾਰ ਸਤਿਗੁਰੂ ਨਾਨਕ ਸਾਹਿਬ ਲੋਇਣ ਦ੍ਰਿਸ਼ਟੀ ਕਰਕੇ ਸਦਾ ਹੀ ਵਾਹਿਗੁਰੂ ਜੋਤੀ ਸਰੂਪ ਨੂੰ ਪੇਖਦੇ ਪਰਸਦੇ ਰਹਿੰਦੇ ਹਨ ਇਸੇ ਪ੍ਰਕਾਰ ਸ੍ਰਵਣਾਂ ਕਰਕੇ ਗੁਰੂ ਨਾਨਕ ਸਾਹਿਬ ਛਿਨ ਛਿਨ ਪਾਰਸ-ਰਸਾਇਣੀ-ਅੰਮ੍ਰਿਤੀ-ਅਨਹਤ ਵਾਜੇ ਸੁਣਦੇ ਰਹਿੰਦੇ ਹਨ। ਜੈਸਾ ਕਿ :—"ਸੁਨੀਐ ਬਾਜੇ ਬਾਜ ਸੁਹਾਵੀ"‡ ਦੇ ਗੁਰਵਾਕ ਦੇ ਭਾਵ ਤੋਂ

---

*ਰਾਮਕਲੀ ਮ: ੩, ਅਸ਼ਟ:, ਅੰਕ ੨੪, ਪੰਨਾ ੯੧੦

‡ਮਲਾਰ ਮਹਲਾ ੫, ਰਹਾਉ (੪।੩), ਪੰਨਾ ੧੨੬੬

ਪ੍ਰਗਟ ਹੈ ਕਿ ਜਿਨ੍ਹਾਂ ਬਾਜਿਆਂ ਦੀ ਬਾਜ ਦੁਨਿਆਵੀ ਵਾਜਿਆਂ ਤੋਂ ਅਤੀ ਸੁੰਦਰ ਅਤਿ ਵਿਲੱਖਣ ਹੁੰਦੀ ਹੈ, ਐਸੇ ਅਨੂਪਮ ਅਨਹਤ ਵਾਜੇ ਸੁਣਨ ਵਿਚ ਗੁਰੂ ਨਾਨਕ ਸਾਹਿਬ ਦੀ ਸੁੂਤ-ਬਿਰਤੀ ਸਦਾ ਮਹਿਵ ਅਤੇ ਮਤਵਾਰੀ ਰਹਿੰਦੀ ਹੈ। ਏਸੇ ਕਰਕੇ ਹੀ ਗੁਰੂ ਨਾਨਕ ਸਾਹਿਬ ਦੀ ਪਾਰਸ-ਛੋਹ ਪਰਸਨਹਾਰੇ ਸੁਭਾਗਿਆਂ ਅਤੇ ਸੁਹਾਗਵੰਤਿਆਂ ਨੂੰ ਤੱਤ ਛਿਨ ਵਿਚ ਹੀ ਲਿਵ-ਸਰਨਾਗੇ ਕਰ ਲੈਂਦੀ ਹੈ। ਐਸੀ ਆਕ੍ਰਖਣੀ-ਕ੍ਰਿਸ਼ਮ-ਕਲਾ ਕੇਵਲ ਨਾਨਕ ਨਿਰੰਕਾਰੀ ਦੇ ਦਿੱਬਯ ਗੁਰੂ ਜੋਤਿ ਜਾਮੇ ਅੰਦਰਿ ਹੀ ਹੈ। ਖੰਡਾਂ ਬ੍ਰਹਿਮੰਡਾਂ ਦੇ ਉਧਾਰਨ ਨਿਸਤਾਰਨਹਾਰੇ ਗੁਰੂ ਨਾਨਕ ਸਾਹਿਬ ਧੁਰੋਂ ਬਖਸ਼ਿਆ ਹੋਇਆ ਗੁਰੱਤਤਾ ਦਾ ਕਾਰਜ ਕਰਦੇ ਹੋਏ ਆਪਣੇ ਮਹਿਬੂਬ ਵਾਹਿਗੁਰੂ ਦੀ ਜੋਤਿ ਨਾਲਿ ਜੋਤਿ ਸਦਾ ਮਿਲਾਈ ਰਖਦੇ ਹਨ।

ਇਹ ਗੱਲ ਕਹਿਣੀ ਮਹਾਂ ਅਗਿਆਨਤਾ ਹੈ ਕਿ ਸੰਸਾਰ ਨੂੰ ਉਧਾਰਨ ਵਿਚ ਰੁੱਝੇ ਹੋਏ ਗੁਰੂ ਨਾਨਕ ਨਿਰੰਕਾਰੀ, ਨਿਰੰਕਾਰ ਵਾਹਿਗੁਰੂ ਤੋਂ ਪਰੇਡੇ ਹੋ ਜਾਂਦੇ ਹਨ ਜਾਂ ਵਾਹਿਗੁਰੂ ਦੀ ਹਜ਼ੂਰੀ ਤੋਂ ਦੂਰ ਹੋ ਜਾਂਦੇ ਹਨ। ਅੰਮ੍ਰਿਤ-ਦ੍ਰਿਸ਼ਟੀ ਵਾਲੇ ਗੁਰੂ ਨਾਨਕ ਸਾਹਿਬ ਦੀ ਅੰਮ੍ਰਿਤ-ਦ੍ਰਿਸ਼ਟੀ ਅਤੇ ਅੰਮ੍ਰਿਤ-ਸੁਰਤੀ ਬਿਰਤੀ ਸਦਾ ਹੀ ਸੱਚੀ ਲਿਵਤਾ ਵਿਚ ਹੀ ਪ੍ਰੋਤੀ ਰਹਿੰਦੀ ਹੈ।

ਜਿਤਨੇ ਭੀ ਗੁਰੂ-ਜੋਤਿ-ਜਾਮੇ ਹੋਏ ਹਨ, ਜੀਆ-ਦਾਨੀ ਪਰਉਪਕਾਰ ਨਮਿਤ ਸੰਸਾਰ ਵਿਚਿ ਰਹਿੰਦੇ ਹੋਏ ਭੀ ਵਾਹਿਗੁਰੂ ਨਿਰੰਕਾਰ ਦੀ ਜੋਤਿ ਨਾਲ ਖਿਨ ਖਿਨ ਜੁੜੇ ਰਹਿੰਦੇ ਸਨ। ਸਦਾ ਹੀ ਅਭੇਦ ਵਰਤਦੇ ਸਨ। ਇਕ ਖਿਨ ਭੀ ਜੋਤੀ ਸਰੂਪ ਵਾਹਿਗੁਰੂ ਤੋਂ ਭਿੰਨ ਨਹੀਂ ਹੁੰਦੇ ਸਨ। ਹੁਣ ਭੀ ਸੰਸਾਰੀ ਜੀਵਾਂ ਦੇ ਨਿਸਤਾਰਨ ਲਈ ਨਿਰੰਕਾਰੀ ਗੁਰੂ ਨਾਨਕ ਜਦੋਂ ਭੀ ਜਗਤ ਵਿਖੇ ਆਉਂਦਾ ਹੈ ਤੇ ਆਪਣੀ ਜੋਤਿ ਜਗਾਉਂਦਾ ਹੈ ਤਾਂ ਵਾਹਿਗੁਰੂ ਨਿਰੰਕਾਰ ਸੇਤੀ ਉਹ ਜੁੜਿਆ ਹੀ ਰਹਿੰਦਾ ਹੈ। ਨਿਰੰਕਾਰੀ ਗੁਰੂ ਨਾਨਕ ਸਾਹਿਬ ਦੀ ਅਭੇਦ ਵਰਤਣ ਵਾਹਿਗੁਰੂ ਨਾਲ ਬਣੀ ਹੀ ਰਹਿੰਦੀ ਹੈ।

ਦਿੱਬਯ ਜੋਤੀ ਸਰੂਪ ਗੁਰੂ ਨਾਨਕ ਸਾਹਿਬ ਆਪਣੀ ਦਿੱਬਯ ਦੇਹ ਸਹਿਤ ਪਾਤਰ ਗੁਰਸਿੱਖਾਂ ਨੂੰ ਦਰਸ਼ਨ ਦਿੰਦਾ ਹੋਇਆ ਕਦੇ ਭੀ ਨਿਰੰਕਾਰ ਵਾਹਿਗੁਰੂ ਦੇ ਸੱਚਖੰਡ-ਵਾਸ ਤੋਂ ਜੁਦਾ ਨਹੀਂ ਹੁੰਦਾ। ਇਹ ਇਕ ਐਸਾ ਭੇਦ ਹੈ ਜਿਸ ਨੂੰ ਸੰਸਾਰਕਾਰ ਬੁਧੀ ਵਾਲੇ ਜੀਵ ਨਹੀਂ ਜਾਣ ਸਕਦੇ। ਨਿਰੰਕਾਰ ਸਹਿਤ ਅਭੇਦ ਗੁਰਮੁਖ ਜਨ ਹੀ ਇਸ ਰਮਜ਼ ਨੂੰ ਪਛਾਣ ਸਕਦੇ ਹਨ।

ਸੁਰਤੀ ਬਿਰਤੀ ਗੁਰੂ ਨਾਨਕ ਸਾਹਿਬ ਦੀ ਹਰ ਸਮੇਂ ਹੀ ਵਾਹਿਗੁਰੂ ਚਰਨਨ ਵਿਚ ਚੁਭੀ ਰਹਿੰਦੀ ਹੈ, ਜੋ ਕਦੇ ਭੀ ਅਕਾਲ ਪੁਰਖ ਦੀ ਹਜ਼ੂਰੀ ਤੋਂ ਦੂਰ ਨਹੀਂ ਹੋਣ ਦਿੰਦੀ। ਜੈਸੇ ਅਕਾਲ ਪੁਰਖ ਵਾਹਿਗੁਰੂ ਇਕ-ਦੇਸ-ਵਾਸੀ ਹੁੰਦਾ ਹੋਇਆ ਸਾਰੀ ਕਾਇਨਾਤ ਵਿਖੇ ਸਮਾਇਆ ਹੋਇਆ ਹੈ। ਯਥਾ ਗੁਰਵਾਕ:—

ਜਿਉ ਸੂਰਜ ਕਿਰਣਿ ਰਵਿਆ ਸਰਬ ਠਾਈ
ਸਭ ਘਟਿ ਘਟਿ ਰਾਮੁ ਰਵੀਜੈ ॥...੪॥ (੮॥੫)

ਕਲਿਆਨ ਮ: ੪, ਪੰਨਾ ੧੩੨੬

ਐਸੇ ਹੀ ਵਾਹਿਗੁਰੂ ਅਕਾਲ ਪੁਰਖ ਦੀ ਜੋਤਿ ਨਾਲ ਇੱਕ-ਮਿੱਕ ਅਤੇ ਸਦਾ ਅਭੇਦ ਹੋਇਆ ਗੁਰੂ ਨਾਨਕ ਆਪਣੀ ਦਿੱਬਯ ਸੱਤਾ ਕਰਕੇ ਅਕਾਲ ਪੁਰਖ ਨਾਲਿ ਅਭੇਦ ਹੀ ਰਹਿੰਦਾ ਹੈ। ਭਾਵੇਂ ਅਭੇਦ ਹੁੰਦਾ ਹੋਇਆ ਆਪਣੇ ਗੁਰੱਤਤਾ ਸਰੂਪ ਦੀ ਦਿੱਬਯਤਾ ਸਪੰਨ ਆਭਾ ਭਿੰਨ ਭਿੰਨ ਭੀ ਮਾਰਦਾ ਰਹਿੰਦਾ ਹੈ। ਇਸੇ ਦਿੱਬਯਤਾ ਸਰੂਪ ਵਾਲੀ ਆਭਾ ਅੰਦਰ ਸੰਸਾਰ ਵਿਖੇ ਆ ਕੇ ਜੀਵਨ ਜੋਤਿ ਜਗਮਗੀ ਗੁਰਮੁਖ ਜਨਾਂ ਨੂੰ ਆਪਣਾ ਦਰਸ-ਜਲਵਾ ਭੀ ਦਿਖਾ ਜਾਂਦਾ ਹੈ।

ਤਾਂਤੇ ਨਿਰੰਕਾਰ ਵਾਹਿਗੁਰੂ ਸਰੂਪ ਗੁਰੂ ਨਾਨਕ ਦੇਵ ਕਦੇ ਭੀ ਦਿੱਬਯ ਜੋਤਿ ਸਪੰਨ ਆਪਣੇ ਮੂਲ ਸੋਮੇ ਵਾਹਿਗੁਰੂ ਤੋਂ ਦੂਰ ਨਹੀਂ ਹੁੰਦਾ। ਗੁਰੂ ਨਾਨਕ ਨਿਰੰਕਾਰ ਦੀ ਦਿੱਬਯ ਜੋਤਿ ਸਰੂਪਤਾ ਵਾਲੀ ਸੱਤਿਆ ਵਾਹਿਗੁਰੂ ਨਿਰੰਕਾਰ ਦੀ ਨਿਕਟਤਾ ਵਿਖੇ ਜਿਉਂ ਕੀ ਤਿਉਂ ਹਾਜ਼ਰ ਨਾਜ਼ਰ ਅਤੇ ਜ਼ਹੂਰ ਪਜ਼ੀਰ ਹੀ ਰਹਿੰਦੀ ਹੈ।

ਗੁਰੂ ਨਾਨਕ ਸਾਹਿਬ ਆਪਿ ਅਕਾਲ ਪੁਰਖ ਦਾ ਰੂਪ ਧਾਰ ਕੇ ਉਧਾਰਨ ਜੋਗ ਪਾਤਰ ਰੂਹਾਂ ਦੇ ਪਾਸ, ਸਿੱਖ ਸੰਤ ਬਣਨ ਜੋਗ ਗੁਰਮੁਖ ਜਨਾਂ ਦੇ ਪਾਸ, ਉਧਾਰਨ ਖ਼ਾਤਰ ਆਉਂਦੇ ਰਹੇ ਅਤੇ ਹੁਣ ਭੀ ਆਉਂਦੇ ਹਨ। ਯਥਾ ਗੁਰਵਾਕ:—

ਸੰਤਨ ਪਹਿ ਆਪਿ ਉਧਾਰਨ ਆਇਓ ॥੧॥ਰਹਾਉ॥ (੪॥੭)

ਕਾਨੜਾ ਮ: ੫, ਪੰਨਾ ੧੨੯੯

ਇਸ ਬਿਧਿ ਉਧਾਰਨ ਆਏ ਗੁਰੂ ਨਾਨਕ ਸਾਹਿਬ ਦਾ ਦਰਸ਼ਨ ਭੇਟ ਕੇ ਹੀ ਭੇਟਣਹਾਰੇ ਪਾਤਰ ਜਨ ਨਿਹਾਲ ਅਤੇ ਪਵਿਤਰ ਹੋ ਗਏ। ਇਹ ਕੇਵਲ ਗੁਰਮਤਿ ਨਾਮ, ਗੁਰਮੰਤਰ ਨਾਮ ਵਾਹਿਗੁਰੂ ਹੀ ਹੈ ਜੋ ਪਤਿਤਾਂ ਨੂੰ ਪੁਨੀਤ ਕਰਨਹਾਰਾ ਹੈ। ਅਤੇ ਕੇਵਲ ਗੁਰੂ ਨਾਨਕ ਸਾਹਿਬ ਹੀ ਹਨ, ਜੋ ਗੁਰਮੰਤਰ ਨੂੰ ਦ੍ਰਿੜ੍ਹਾਉਣ ਦਾ ਧੁਰੋਂ ਹੁਕਮ-ਮਈ ਅਧਿਕਾਰ ਲੈ ਕੇ ਆਏ ਹਨ। ਇਸ ਬਿਧਿ ਧੁਰੋਂ ਆਏ ਧੁਰੋਂ ਪਠਾਏ ਗੁਰੂ ਨਾਨਕ ਸਾਹਿਬ ਸੱਚੇ ਸਾਧ-ਗੁਰੂ ਦੇ ਤੁਫ਼ੈਲ ਸਾਰੇ ਜਗਤ ਦਾ ਉਧਾਰ ਹੋਇਆ ਅਤੇ ਹੁੰਦਾ ਰਹੇਗਾ। ਯਥਾ ਗੁਰਵਾਕ:—

ਸੰਤ ਪ੍ਰਸਾਦਿ ਤਰੇ ਕੁਲ ਲੋਗਾ ਨਾਨਕ ਲਿਪਤ ਨ ਮਾਇਓ ॥੪॥੭॥

ਕਾਨੜਾ ਮ: ੫, ਪੰਨਾ ੧੨੯੯

ਧੰਨ ਗੁਰੂ ਨਾਨਕ ਸਾਹਿਬ, ਜੋ ਸਦਾ ਹੀ ਅਲੇਪ ਰਹੇ, ਕਦੇ ਭੀ ਦ੍ਰਿਸ਼ਟਮਾਨ ਮਾਇਕ ਪਦਾਰਥਾਂ ਵਿਖੇ ਲਿਪਾਇਮਾਨ ਨਹੀਂ ਹੋਏ, ਨਾਮੀ ਵਾਹਿਗੁਰੂ ਰੂਪੀ ਅਦ੍ਰਿਸ਼ਟ ਪਦਾਰਥ ਵਾਹਿਗੁਰੂ ਨਾਮ ਵਿਖੇ ਹੀ ਲੀਨ ਰਹੇ। ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰੂ ਨਾਨਕ ਰੂਪੀ ਸੱਚੇ ਸਤਿਗੁਰੂ ਨੂੰ ਸੱਚੀ ਭੇਟਣੀ ਭੇਟਿਆ, ਉਹ ਭੀ ਮੁੜ ਮਾਇਆ ਵਿਚ

ਲਿਪਾਇਮਾਨ ਨਹੀਂ ਹੋਏ। ਮਾਇਕ ਪਦਾਰਥਾਂ ਦੇ ਲੇਪ ਛੇਪ ਤੋਂ ਸਦਾ ਨਿਰਲੇਪ ਹੀ ਰਹੇ।

ਹੁਣ ਭੀ ਗੁਰੂ ਨਾਨਕ ਸਾਹਿਬ ਆਪ ਆਪਣੇ ਪਾਤਰ ਜਨਾਂ ਨੂੰ ਖ਼ੁਦ ਪਰਸਣ ਆਉਂਦੇ ਹਨ ਅਤੇ ਸੱਚੀ ਪਰਸਣੀ ਪਰਸ ਕੇ ਪਾਰਸ ਹੁੰਦੇ ਹੋਏ ਭੀ ਜੋਤਿ ਸਰੂਪ ਵਾਹਿਗੁਰੂ ਵਿਖੇ ਲੀਨ ਰਹਿੰਦੇ ਹਨ। ਧੰਨ ਗੁਰੂ ਨਾਨਕ:–

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ਰਹਾਉ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥
ਤਿਸ ਕੀ ਸੋਇ ਸੁਣੀ ਮਨੁ ਹਰਿਆ
ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਆਸਾ ਮ: ੫, ਪੰਨਾ ੪੦੩

ਧੰਨ ਗੁਰੂ ਨਾਨਕ ! ਧੰਨ ਗੁਰੂ ਨਾਨਕ, ਜੋ ਆਪਣੇ ਸੇਵਕਾਂ, ਸੇਵਾ-ਪਾਤਰ ਗੁਰਸਿੱਖਾਂ ਨੂੰ ਪਰਸਣ ਆਉਂਦਾ ਹੈ ਤੇ ਪਰਸਣ ਖ਼ਾਤਰ ਆਉਂਦਾ ਹੈ।

## ੩

# ਸੰਤ ਗੁਰੂ-ਗੁਰੂ ਨਾਨਕ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥

ਸੂਹੀ ਮ: ੪, ਅਸ਼ਟ, ਪੰਨਾ ੭੫੯

ਮਤ ਜਾਣਹੁ ਸਤਿਗੁਰ ਨਾਨਕ ਦੇਵ ਗ਼ੈਰ-ਹਾਜ਼ਰ ਹੈ । ਉਹ ਸਦਾ ਸਦਾ ਹਾਜ਼ਰ-ਨਾਜ਼ਰ ਹੈ । ਸਾਰਿਆਂ ਅੰਦਰਿ, ਸਭਨਾਂ ਦੇ ਘਟਾਂ ਅੰਦਰਿ ਸਮਾਇ ਰਹਿਆ ਹੈ । ਓਹ ਕਦੇ ਵੀ ਨਾਸ਼ਵੰਤ ਨਹੀਂ ਹੈ । ਨਾ ਦਿੱਬਯ-ਜੋਤਿ-ਕ੍ਰਾਂਤ ਕਰਕੇ, ਨਾ ਹੀ ਜੋਤਿ-ਤੱਤ-ਮਤਾਂਤ ਕਰਕੇ, ਕਦੇ ਵੀ ਨਾਸ਼ਵੰਤ ਨਹੀਂ ਹੋਇਆ, ਸਦਾ ਅਬਿਨਾਸ਼ੀ ਹੈ । ਮਨ-ਭਾਵਨੀ ਤੇ ਜਦ ਚਾਹੋ, ਪ੍ਰਗਟ ਹੋਇ ਆਉਂਦਾ ਹੈ । ਸਤਿਗੁਰ ਨਾਨਕ ਦੇਵ ਦੀ ਜੋਤਿ ਤਾਂ ਜੋਤੀਸ਼ ਸਰੂਪ ਵਾਹਿਗੁਰੂ ਵਿਖੇ ਸਮਾਇ ਗਈ, ਪ੍ਰੰਤੂ ਇਸ ਅਵਸਥਾ ਵਿਚ ਹੁੰਦੇ ਹੋਏ ਵੀ ਆਪ ਸਦ-ਸਦੀਵ ਅਨਿੰਨ ਗੁਰਸਿੱਖਾਂ ਦੇ ਹਿਰਦੇ ਅੰਦਰ ਬਿਰਾਜਮਾਨ ਹਨ । ਸ਼ਰਧਾਵਾਨ ਅਭਿਆਸੀਆਂ ਨੂੰ ਦਰਸ਼ਨ ਓਸੇ ਸਰੂਪ ਵਿਖੇ ਆਨਿ ਦੇਵੰਦੇ ਹਨ ਜਿਸ ਸਰੂਪ ਵਿਖੇ ਓਹ ਆਪਣੀ ਦਿੱਬ ਦੇਹੀ ਦੇ ਹੁੰਦਿਆਂ ਦਿੰਦੇ ਸਨ ।

ਗੁਰੂ ਨਾਨਕ ਹੀ ਗੁਰੂ ਪੂਰਾ ਹੈ, ਗੁਰੂ ਨਾਨਕ ਹੀ ਗੁਰੂ ਸੂਰਾ ਹੈ । ਸੱਚਾ ਗੁਰੂ ਹੈ ਹੀ ਗੁਰੂ ਨਾਨਕ । ਸੱਚਾ ਸੰਤ ਸਰੂਪ, ਗੁਰੂ ਸਰੂਪ ਸੰਤ ਹੈ ਹੀ ਗੁਰੂ ਨਾਨਕ ਸੱਚਾ ਪਾਤਸ਼ਾਹ । ਹੋਰ ਕੋਈ ਭੀ ਸੰਤ ਗੁਰੂ, ਗੁਰੂ ਨਾਨਕ ਬਾਝੋਂ ਹੈ ਹੀ ਨਹੀਂ । ਨਾ ਕਦੇ ਹੋਇਆ ਨਾ ਕਦੇ ਹੋਵੇਗਾ । ਮੁੱਢ-ਕਦੀਮ ਤੋਂ ਸਦ-ਸਦੀਵ ਲਈ ਅਜ਼ਲੀ, ਅਬਦੀ ਗੁਰੂ, ਸੱਚਾ ਸਤਿਗੁਰੂ, ਗੁਰੂ ਸਰੂਪ ਸੰਤ ਗੁਰੂ ਹੈ ਤਾਂ ਗੁਰੂ ਨਾਨਕ ਹੀ ਹੈ । ਏਸੇ ਗੁਰੂ ਨਾਨਕ ਦੇ ਦਸ ਗੁਰੂ ਜਾਮੇ ਓਤਿ ਪੋਤਿ ਇਕੋ ਗੁਰੂ ਸਰੂਪ-ਮਈ ਸੱਚੇ ਸੰਤ ਹਨ। ਗੁਰੂ ਨਾਨਕ ਤੋਂ ਪਹਿਲਾਂ ਨਾ ਕੋਈ ਸੱਚਾ ਸੰਤ ਹੋਇਆ ਨਾ ਪਿਛੋਂ ਹੋਵੇਗਾ । ਜੇਕਰ ਹੋਂਦਾ ਤਾਂ ਭਾਈ ਸਾਹਿਬ ਗੁਰਦਾਸ ਜੀ ਇਉਂ ਕਿਉਂ ਉਚਾਰਨ ਕਰਦੇ ਕਿ:—

ਥੰਮੇ ਕੋਇ ਨ ਸਾਧ ਬਿਨੁ ਸਾਧ ਨ ਦਿਸੈ ਜਗ ਵਿਚ ਕੋਆ ॥੨੨॥

ਭਾਈ ਗੁਰਦਾਸ ਜੀ, ਵਾਰ ੧

ਗੁਰੂ ਨਾਨਕ ਸਾਹਿਬ ਹੀ ਸੱਚੇ ਸਾਧ ਪ੍ਰਗਟ ਹੋਏ ਤੇ ਜੁਗੋ ਜੁਗ ਹੁੰਦੇ ਰਹਿਣਗੇ । ਕੇਵਲ ਦੁਨਿਆਵੀ ਮੰਡਲਾਂ ਵਿਖੇ ਹੀ ਨਹੀਂ, ਬਲਕਿ ਸਾਰੇ ਖੰਡਾਂ ਬ੍ਰਹਿਮੰਡਾਂ

ਵਿਖੇ ਸੱਚੇ ਸਾਧ ਸਰੂਪ ਗੁਰੂ ਨਾਨਕ ਦੇਵ ਸਾਹਿਬ ਜੀ ਗੁਰੂ ਰੂਪ ਪ੍ਰਗਟ ਹੁੰਦੇ ਰਹੇ ਅਤੇ ਅਨੇਕਾਂ ਜੀਵਾਂ ਨੂੰ ਤਾਰਿਆ ਤੇ ਤਾਰਦੇ ਰਹੇ। ਸੱਚਾ ਨਿਸਤਾਰਾ, ਕਲਿਆਣ-ਮਈ ਸੱਚਾ ਉਧਾਰਾ ਸਾਰੇ ਬ੍ਰਹਿਮੰਡਾਂ ਦੇ ਪ੍ਰਾਣੀਆਂ ਦਾ ਕੇਵਲ ਗੁਰੂ ਨਾਨਕ ਸਾਹਿਬ ਦੇ ਰਾਹੀਂ ਹੀ ਹੋਣਾ ਹੈ ਅਤੇ ਹੁੰਦਾ ਰਹਿਆ ਹੈ। ਅੱਜ ਕੱਲ੍ਹ ਤਾਂ ਹਰੇਕ ਡਿੰਭੀ ਡਿੰਭਧਾਰੀ ਦੇਹਧਾਰੀ ਸੰਤ ਗੁਰੂ ਬਣਿ ਬਣਿ ਬਹਿੰਦਾ ਹੈ।

ਭਾਈ ਗੁਰਦਾਸ ਜੀ ਦੀ ਉਪਰਲੀ ਮਹਾਂਵਾਕ-ਪੰਕਤੀ ਤੋਂ ਇਹ ਸਿੱਧ ਹੋਇਆ ਕਿ ਸਾਰੇ ਜਗਤ ਨੂੰ ਥੰਮਣ-ਹਾਰ , ਸੱਚਾ ਪ੍ਰਮਾਰਥ ਬਖਸ਼ ਕੇ ਨਿਸਤਾਰਨਹਾਰ, ਸੱਚੇ ਗੁਰਮਤਿ ਮਾਰਗ ਨੂੰ ਦਰਸਾ ਕੇ ਸੱਚਾ ਨਿਸਤਾਰਾ ਕਰਨਹਾਰ ਹੋਇਆ ਤਾਂ ਗੁਰੂ ਨਾਨਕ ਰੂਪ ਹੀ ਸੱਚਾ ਗੁਰੂ ਸਾਧ ਪ੍ਰਗਟ ਹੋਇਆ। ਜਗਤ ਗੁਰੂ ਨਾਨਕ ਮਈ ਸੱਚੇ ਗੁਰੂ-ਸਾਧ ਬਿਹੂਣ ਜਗਤ ਨੂੰ ਥੰਮਣਹਾਰਾ, ਥੰਮ ਕੇ ਅਗੰਮੀ ਗੁਰਮਤਿ ਮਾਰਗ ਦੱਸਣਹਾਰਾ ਆਦਿ ਅੰਤਿ ਨਾ ਕੋਈ ਹੋਇਆ ਨਾ ਹੋਵੇਗਾ। ਸਾਰਿਆਂ ਜੁਗਾਂ ਵਿਖੇ ਹੀ ਧੁਰਿ ਧੁਰੰਦਰੀ ਸਾਰੇ ਜਗਤ ਨੂੰ ਨਿਸਤਾਰਨਹਾਰਾ ਸੱਚਾ ਸਤਿਗੁਰੂ ਰੂਪੀ ਸਾਧ ਹੋਇਆ ਤਾਂ ਗੁਰੂ ਨਾਨਕ ਸੱਚਾ ਪਾਤਸ਼ਾਹ ਹੀ ਹੋਇਆ। ਸਾਰੇ ਜਗਤ ਨੂੰ ਕੀ, ਇਸ ਮਾਤ-ਲੋਕ-ਮਈ ਜਗਤ ਨੂੰ ਕੀ, ਬਲਕਿ ਸਾਰੇ ਖੰਡਾਂ ਬ੍ਰਹਿਮੰਡਾਂ ਨੂੰ ਨਿਸਤਾਰਨਹਾਰਾ ਹੋਇਆ ਤਾਂ ਸੱਚਾ ਗੁਰੂ ਸਾਧ ਗੁਰੂ ਨਾਨਕ ਪਿਆਰਾ ਹੀ ਹੋਇਆ। ਏਸੇ ਗੁਰੂ ਨਾਨਕ ਰੂਪੀ ਸਾਧ ਨੇ ਦਸ ਗੁਰੂ ਜਾਮੇ ਧਾਰ ਕੇ ਸੱਚਾ ਗੁਰਮਤਿ ਮਾਰਗੀ ਗੁਰੂ ਸਾਧਪੁਣਾ ਪ੍ਰਗਟਾਇਆ। ਦਸਵੇਂ ਗੁਰੂ ਜਾਮੇ ਵਿਚ ਗੁਰੂ ਨਾਨਕ ਸਾਹਿਬ ਤ੍ਰਿਕਾਲ-ਦਰਸ਼ੀ ਸਤਿਗੁਰੂ ਨੇ ਇਹ ਵਿਚਾਰ ਕੇ ਕਿ ਗੁਰੂ ਨਾਨਕ ਰੂਪੀ ਸੱਚੇ ਸਾਧ ਸਤਿਗੁਰੂ ਬਿਨਾਂ ਇਸ ਜਗਤ ਨੂੰ ਨਿਸਤਾਰਨਹਾਰਾ ਥੰਮਣਹਾਰਾ ਹੋਰ ਕੋਈ ਨਹੀਂ ਹੋ ਸਕਦਾ, ਬਲਕਿ ਅਗਾਹਾਂ ਨੂੰ ਆਉਣ ਵਾਲੇ ਕਲੀਕਾਲ ਵਿਖੇ:—

ਘਰ ਘਰ ਹੋਇ ਬੈਠ ਹੈਂ ਰਾਮਾ ॥ ਤਿਨ ਤੇ ਸਰੇ ਨ ਕੋਊ ਕਾਮਾ ॥੧੨॥

ਦਸਮ ਗ੍ਰੰਥ, ਨਿਹਕਲੰਕ ਅਵਤਾਰ

ਮਹਾਂਵਾਕ ਅਨੁਸਾਰ ਕੱਚੇ ਪਿਚੇ ਡਿੰਭੀ ਗੁਰੂ, ਗੁਰੂ ਘਰ ਵਿਖੇ ਖੁੰਬਾਂ ਵਾਂਗੂੰ ਉਗਵ ਖਲੋਣਗੇ, ਪਰੰਤੂ ਜਗਤ-ਨਿਸਤਾਰੇ ਦਾ ਉਨ੍ਹਾਂ ਤੋਂ ਕੋਈ ਕੰਮ ਨਹੀਂ ਸਰੇਗਾ। ਜਗਤ-ਨਿਸਤਾਰਾ ਤਾਂ ਕੀ ਕਰਨਾ ਸੀ, ਉਹ ਆਪਣੇ ਆਪ ਦਾ ਉਧਾਰ-ਨਿਸਤਾਰਾ ਨਹੀਂ ਕਰ ਸਕਣਗੇ। ਇਸ ਕਰਕੇ ਆਪਣੀ ਪਰਮ ਅੰਤਰਜਾਮਤਾ ਮਈ ਗੁਰ-ਸਮਰੱਥਤਾ ਵਾਲੀ ਸ਼ਕਤੀ ਦੁਆਰਾ, ਸੱਚੇ ਗੁਰੂ ਸਾਧ ਵਾਲੀ ਸੱਚੀ ਨਿਸਤਾਰਕ ਪੀੜ੍ਹੀ ਏਥੇ ਹੀ ਮੁਕਾ ਦਿੱਤੀ। ਅਤੇ ਇਹ ਅਲੋਕਿਕ ਕਲਾ ਵਰਤਾ ਦਿੱਤੀ ਕਿ ਗੁਰੂ ਨਾਨਕ ਰੂਪੀ ਦਸੇ ਗੁਰੂ ਸਾਧ ਜਾਮਿਆਂ ਪਿਛੋਂ ਹੋਰ ਕੋਈ ਵੀ ਜਗਤ ਨਿਸਤਾਰਕ ਗੁਰੂ ਸਾਧ ਨਹੀਂ ਉਪਜੇਗਾ। ਗੁਰੂ ਘਰ ਵਿਖੇ ਗੁਰੂ ਨਾਨਕ ਦੇ ਤਾਰੇ ਨਿਸਤਾਰੇ ਹੋਏ ਗੁਰਮੁਖ ਗੁਰਸਿੱਖਾਂ ਦੇ ਪੰਜਾਂ ਦੇ ਪੁੰਜ ਤਾਂ ਹੋਣਗੇ ਪਰ ਉਨ੍ਹਾਂ ਵਿਚੋਂ ਕੋਈ ਵੀ ਇਕ ਸਿੱਖ ਗੁਰ-ਨਿਸਤਾਰਿਆ ਸਿਖ ਗੁਰੂ

ਨਹੀਂ ਸਦੱ ਸਕੇਗਾ, ਨਾ ਹੀ ਗੁਰੂ ਰੂਪ ਸਾਧ ਕਹਾ ਸਕੇਗਾ, ਬਲਕਿ ਏਸ ਮਹਾਂਵਾਕ ਅਨੁਸਾਰ, "ਇਕ ਸਿਖ ਦੁਇ ਸਾਧ ਸੰਗ ਪੰਜੀਂ ਪਰਮੇਸ਼ਰ"* । ਗੁਰੂ ਨਾਨਕ ਦਾ ਨਿਸਤਾਰਿਆ ਹੋਇਆ ਸਿੱਖ, ਸਿੱਖ ਹੀ ਰਹੇਗਾ । ਇੱਕ ਸਿੱਖ ਗੁਰੂ ਸਰੂਪ ਸਾਧ ਕਦੇ ਨਹੀਂ ਬਣ ਸਕੇਗਾ । ਅਜਿਹੇ ਗੁਰ-ਨਿਸਤਾਰੇ ਹੋਏ ਪੰਜਾਂ ਸਿੱਖਾਂ ਦੇ ਪੁੰਜ ਸਮੂਹ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਗੁਰੱਤਤਾ ਵਾਲੀ ਸੱਚੀ ਕਲਾ ਵਰਤੇਗੀ ਤੇ ਸੀਨਾ-ਬਸੀਨਾ ਵਰਤਦੀ ਰਹੇਗੀ ।

ਇਹ ਧੁਰ-ਧੁਰੰਦਰੀ ਸੱਚਾ ਸੁਮਾਰਗੀ ਗੁਰਮਤਿ ਮਾਰਗ ਚਲਾ ਕੇ ਸੱਚਾ ਧੁਰਵਾ ਬੰਨ੍ਹ ਦਿੱਤਾ । ਏਸ ਬੱਝੇ ਹੋਏ ਧੁਰਵੇ ਤੋਂ ਅਗਿਆਤ ਅਨਮਤੀ ਅਗਿਆਨੀ ਭੇਖਧਾਰੀ ਆਪੇ ਬਣ ਬੈਠੇ ਸਾਧਾਂ ਨੇ ਤਾਂ ਕੀ ਸਬਕ ਲੈਣਾ ਸੀ, ਬਲਕਿ ਗੁਰੂ ਘਰ ਵਿਖੇ ਹੀ ਅਨੇਕਾਂ ਡਿੰਭ-ਧਾਰੀ ਗੁਰੂ, ਗੁਰੂ ਨਾਨਕ ਸਦੱਰਸ਼ ਸਾਧ-ਗੁਰੂ ਹੋਣ ਦੀ ਹਮਾਕਤ ਕਰ ਬੈਠੇ ਤੇ ਕਰੀ ਜਾਂਦੇ ਹਨ । ਹਾਲਾਂਕਿ ਗੁਰੂ ਨਾਨਕ ਦਸ ਜਾਮੇਸ਼ ਸਤਿਗੁਰੂ ਬਾਝੋਂ ਹੋਰ ਕਿਸੇ ਨੂੰ ਭੀ ਇਹ ਸੱਚੀ ਗੁਰੱਤਤਾ ਵਾਲੀ ਪਦਵੀ ਪ੍ਰਾਪਤ ਨਹੀਂ । ਹੋਰਨਾਂ ਜੁਗਾਂ ਵਿਖੇ ਤਾਂ ਟਾਵੀਂ ਟਾਵੀਂ ਗੁਰੱਤਤਾ ਵਾਲੀ ਪਦਵੀ ਸ਼ਕਤੀ ਗੁਰੂ ਨਾਨਕ ਸਾਹਿਬ ਵਰਤਦੇ ਰਹੇ, ਪ੍ਰੰਤੂ ਕਲਜੁਗ ਵਿਖੇ ਤਾਂ ਪ੍ਰਗਟ ਪਹਾਰੇ ਇਹ ਸ਼ਕਤੀ ਗੁਰੂ ਨਾਨਕ ਸਾਹਿਬ ਨੇ ਵਰਤਾਈ, ਜੈਸੇ ਕਿ ਭਾਈ ਗੁਰਦਾਸ ਜੀ ਦਾ ਮਹਾਂਵਾਕ ਹੈ:—

> ਗੁਰਮੁਖਿ ਕਲਿ ਵਿਚਿ ਪ੍ਰਗਟ ਹੋਆ ॥੨੭॥
>
> ਭਾਈ ਗੁਰਦਾਸ ਜੀ, ਵਾਰ ੧

ਭਾਵ ਮੁਖੀ ਗੁਰੂ, ਸਭ ਤੋਂ ਸ੍ਰੇਸ਼ਟ ਗੁਰੂ, ਸੱਚਾ ਸਤਿਗੁਰੂ, ਸੱਚੀ ਥੰਮਣਹਾਰ ਨਿਸਤਾਰਨ-ਹਾਰ ਸ਼ਕਤੀ ਵਾਲਾ ਸਾਧ ਗੁਰੂ, ਗੁਰ ਨਾਨਕ ਸਾਹਿਬ ਪ੍ਰਗਟ-ਪਹਾਰੇ ਸਾਰੇ ਜਗਤ ਦੇ ਜੀਵਾਂ ਦਾ ਨਿਸਤਾਰਨਹਾਰਾ ਉਤਪੰਨ ਹੋਇਆ । ਗੁਰੂ ਨਾਨਕ ਰੂਪੀ ਸੱਚੇ ਸਾਧ ਗੁਰ ਸਦੱਰਸ਼ ਹੋਰ ਕੋਈ ਗੁਰੂ ਨਹੀਂ ਹੋ ਸਕਦਾ । ਗੁਰੂ ਨਾਨਕ ਸੱਚਾ ਪਾਤਸ਼ਾਹ ਸਚ ਮੁੱਚ ਮੁਖੀ ਗੁਰੂ ਵਾਹਿਗੁਰੂ ਸਮਾਨ ਹੀ ਵਾਹਿਗੁਰੂ ਸਰੂਪਾ ਗੁਰੂ ਹੈ । ਜਿਤਨੇ ਵੀ ਅਨਮਤੀ ਸਾਧੜੇ ਆਪ ਆਪਣੀ ਮਤ ਅਨੁਸਾਰ ਗੁਰੂ ਬਣ ਬੈਠੇ ਹਨ, ਸਭ ਡਿੰਭੀ ਅਤੇ ਭੇਖਧਾਰੀ ਗੁਰੂ ਹਨ । ਵਿਚੋਂ ਕੋਈ ਭੀ ਸੱਚਾ ਗੁਰੂ ਨਹੀਂ ਕਹਾ ਸਕਦਾ ।

ਗੁਰੂ ਨਾਨਕ ਸਾਹਿਬ ਨੇ ਆਪਣੇ ਦਸਵੇਂ ਗੁਰੂ ਜਾਮੇ ਅੰਦਰਿ ਜੋ ਇਸ ਬਿਧਿ ਸਵੈਯਾ ਉਚਾਰਨ ਕੀਤਾ ਹੈ:—

> ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥
> ਸੂਰ ਸੁਰਾਰਦਨ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥
> ਸਾਰੇ ਹੀ ਦੇਸ ਕੋ ਦੇਖ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥

* ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੧੯.

ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥੨੧॥

ਅਕਾਲ ਉਸਤਤਿ, ਤ੍ਵਪ੍ਰਸਾਦ ਸਵੈਯੇ

ਏਸ ਦਾ ਭਾਵ ਹੀ ਸਮੁੱਚੇ ਤੌਰ ਤੇ ਆਪੋ ਆਪਣੇ ਮਨ ਦੇ ਮਤੇ ਅਨੁਸਾਰ ਆਪੋਂ ਬਣ ਬੈਠੇ ਡਿੰਭੀ ਗੁਰੂਆਂ ਦੇ ਪਖੰਡ ਦਾ ਖੰਡਣ ਕਰਦਾ ਹੈ। ਭਾਵ ਇਸ ਸਵੈਯੇ ਦਾ ਇਹ ਹੈ ਕਿ ਗੁਰੂ ਸਾਹਿਬ ਨੇ ਆਪਣੀ ਤ੍ਰਿਕਾਲ-ਦਰਸਤਾ ਸੰਪੰਨ ਅੰਤਰ-ਜਾਮਤਾ ਦੁਆਰਾ ਅੱਛੀ ਤਰ੍ਹਾਂ ਘੋਖ ਕੇ ਦੇਖ ਲਿਆ ਕਿ ਇਹ ਜੋ ਸ੍ਰੇਵੜੇ ਸ੍ਵਾਂਗੀ ਜੈਨ ਮਤ ਵਾਲੇ ਕੇਵਲ ਆਪਣੀ ਸੁਧ ਪਵਿਤ੍ਰਤਾ ਵਾਲੀ ਕ੍ਰਿਆ ਕਰਕੇ ਆਪਣੇ ਆਪ ਨੂੰ ਸਾਧ ਕਹਾਉਂਦੇ ਹਨ ਅਤੇ ਸਾਰੇ ਆਨਮਤੀ ਭੇਖਧਾਰੀ ਸਿੱਧ ਜੋਗੀ ਜਤੀ ਜਟਾਧਾਰੀ ਅਤੇ ਸੂਰਮੇ ਕਹਾਉਣ ਵਾਲੇ ਸੁਰ, ਨਰ, ਮੁਨ ਜਨ, ਅਨੇਕਾਂ ਅਨਮਤੀ ਸੰਤਾਂ ਦੇ ਸਾਰੇ ਫ਼ਿਰਕੇ ਆਪਣੇ ਆਪ ਨੂੰ ਸੰਤ ਬਣਾਈ ਫਿਰਦੇ ਹਨ, ਗੱਲ ਕੀ ਸਾਰੇ ਹੀ ਕਾਇਨਾਤ ਦੇਸ਼ ਦੇ ਅਨਮਤੀ ਮਤ-ਮਤਾਂਤਰਾਂ ਵਾਲੇ ਖ਼ੁਦ-ਸਾਖ਼ਤਾ, (ਆਪੋਂ ਬਣ ਬੈਠੇ) ਸਾਧ ਸੰਤ ਕਹਾਉਂਦੇ ਹਨ, ਏਨ੍ਹਾਂ ਵਿਚੋਂ ਕਿਸੇ ਨੇ ਵੀ ਆਪਣੀ ਪਖੰਡ-ਕ੍ਰਿਆ ਦੁਆਰਾ ਵਾਹਿਗੁਰੂ ਪ੍ਰਾਣਪਤੀ ਦੇ ਦਰਸ਼ਨ ਨਹੀਂ ਦੇਖੇ। ਇਹ ਵਾਹਿਗੁਰੂ ਪ੍ਰਾਨਪਤੀ ਦਾ ਦਰਸ਼ਨ ਤਾਂ ਕੇਵਲ ਉਹੀ ਵਾਹਿਗੁਰੂ-ਵਰੋਸਾਏ, ਧੁਰੋਂ ਵਾਹਿਗੁਰੂ ਦੀ ਦਰਗਾਹੋਂ ਪਠਾਏ ਹੋਏ ਗੁਰ ਨਾਨਕ ਸਾਰਖੇ ਸਾਧ ਗੁਰੂ ਹੀ ਪਰਤੱਖ ਦੇਖ ਸਕਦੇ ਹਨ, ਜਿਨ੍ਹਾਂ ਦੇ ਉਪਰ ਸ੍ਰੀ ਭਗਵਾਨ ਵਾਹਿਗੁਰੂ ਦੀ ਖ਼ਾਸ ਕਿਰਪਾ ਨਾਜ਼ਲ ਹੁੰਦੀ ਹੈ। ਏਸ ਖ਼ਾਸ ਮਖ਼ਸੂਸੀ ਕਿਰਪਾ ਬਿਹੂਣ ਅਤੇ ਵਾਹਿਗੁਰੂ ਦੀ ਇੱਕੋ ਸੱਚੀ ਪ੍ਰੀਤੀ ਬਿਨਾਂ (ਸੱਚ ਪ੍ਰੇਮ ਬਿਨਾਂ) ਉਪਰ ਦੱਸੇ ਹੋਏ ਅਨੇਕਾਂ ਮਤ-ਮਤਾਂਤਰੀ ਡਿੰਭੀ ਸਾਧੂ ਇਕ ਕੌਡੀ ਦੇ ਕੰਮ ਦੇ ਵੀ ਨਹੀਂ। ਸਾਡੇ ਹੀ ਗੁਰੂ ਘਰ ਵਿਖੇ ਅਨੇਕਾਂ ਅਜਿਹੇ ਡਿੰਭੀ ਤੇ ਪਖੰਡੀ ਸਾਧੜੇ ਬਣੇ ਬੈਠੇ ਹਨ ਜੋ ਆਪਣੀ ਮਨੋਰਥ-ਸਿੱਧੀ ਲਈ ਅਨੇਕਾਂ ਜਗਿਆਸੂਆਂ ਨੂੰ ਕੂੜ ਦੇ ਥਾਪੜੇ ਦੇ ਦੇ ਕੇ ਆਪਣੇ ਆਪ ਨੂੰ ਗੁਰੂ ਸਾਧ ਕਹਾਉਂਦੇ ਹਨ। ਇਸ ਬਿਧਿ ਗੁਰੂ ਨਾਨਕ ਰੂਪੀ ਅਜ਼ਲੋਂ ਅਮਰੋਂ ਪਠਾਏ ਸੱਚੇ ਸਾਧ ਗੁਰੂ ਦੀ ਰੀਸ ਕਰ ਕੇ ਆਪਣਾ ਲੋਕ ਪਰਲੋਕ ਵਿਗਾੜ ਬੈਠਦੇ ਹਨ।

ਗੁਰੂ ਨਾਨਕ ਬਾਝੋਂ ਨਾ ਕੋਈ ਸੱਚਾ ਗੁਰੂ ਸਰੂਪ ਸਾਧ ਹੋਇਆ ਤੇ ਨਾ ਹੋਵੇਗਾ। ਇਹ ਗੱਲ ਗੁਰਸਿੱਖਾਂ ਨੂੰ ਦ੍ਰਿੜ੍ਹ ਕਰਕੇ ਧਾਰਨ ਕਰ ਲੈਣੀ ਪਰਮ ਗੁਰਮਤਿ ਹੈ।

## ੪

# ਬਾਬਾ ਵੈਦ ਰੋਗੀਆਂ ਦਾ

ਅਰਥਾਤ

ਰੋਗ-ਗ੍ਰਸਤ ਸੰਸਾਰੀਆਂ ਦਾ ਸੱਚਾ ਵੈਦੁ

# ਗੁਰੂ ਨਾਨਕ ਨਿਰੰਕਾਰੀ

ਗੁਰੂ ਨਾਨਕ ਨਿਰੰਕਾਰੀ ਨੂੰ ਸੰਸਾਰੀਆਂ ਉਤੇ ਤਰਸ ਆਇਆ, ਰੋਗ-ਗ੍ਰਸੇ ਸੰਸਾਰੀਆਂ ਉਤੇ ਰਹਿਮ ਆਇਆ ਅਤੇ ਬਹੁਤਾ ਏਸ ਕਰਕੇ ਆਇਆ ਕਿ ਰੋਗੀ ਸੰਸਾਰ ਨੂੰ ਆਪਣੇ ਰੋਗ ਦਾ ਹੀ ਪਤਾ ਨਹੀਂ ਸੀ। ਰੋਗ-ਰੰਞਾਣੇ ਸੰਸਾਰੀਆਂ ਨੂੰ ਆਪਣੇ ਰੋਗ ਨੂੰ ਰੋਗ ਜਾਨਣ ਦਾ ਅਹਿਸਾਸ ਹੀ ਨਹੀਂ ਸੀ। ਕੈਸੀ ਤਰਸ ਯੋਗ ਹਾਲਤ ਹੈ! ਰੋਗੀ ਤ੍ਰਾਹ ਤ੍ਰਾਹ ਕਰ, ਆਪਣੇ ਰੋਗ ਵਿਚ ਰਿਝ ਰਹੇ ਹਨ; ਹਾਏ ਹਾਏ ਕਰ, ਰੋਗ ਦੇ ਮਾਰੇ, ਬਿਲਲਾ ਰਹੇ ਹਨ, ਪਰ ਉਨ੍ਹਾਂ ਨੂੰ ਆਪਣੇ ਰੋਗ ਦੀ ਸਾਰ ਨਹੀਂ, ਰੋਗ ਦੀ ਖ਼ਬਰ ਨਹੀਂ, ਓਹਨਾਂ ਨੂੰ ਰੋਗ ਪ੍ਰਤੀਤ ਨਹੀਂ ਹੁੰਦਾ। ਰੋਗੀਆਂ ਨੂੰ ਆਪਣੇ ਰੋਗ ਦੀ ਪਛਾਣ ਨਹੀਂ। ਰੋਗ ਦੀ ਪ੍ਰਤੀਤੀ ਹੀ ਨਹੀਂ ਤਾਂ ਪੁਕਾਰ ਕਉਣ ਕਰੇ? ਪੀੜਾ ਹੈ, ਪਰ ਪੀੜਾ ਦੀ ਸੂਝ ਨਹੀਂ!! ਵੇਦਨ ਹੈ, ਪਰ ਵੇਦਨ ਦੀ ਬੂਝ ਨਹੀਂ। ਦਾਰਨ ਦੁਖ ਹੈ, ਪਰ ਦੁਖ ਦਾ ਭੇਤ ਨਹੀਂ। ਦੁਖ-ਰੋਗ ਵਿਚ ਰਿੱਝ ਕਰਿੱਝ ਕੇ ਮਰ ਰਹੇ ਹਨ, ਖੁਰ ਖਪ ਰਹੇ ਹਨ, ਫਿਰ ਰੋਗੋਂ ਅਜਾਣ ਹਨ, ਪੁਕਾਰ ਕਰਨ ਤਾਂ ਕੀ ਕਰਨ? ਕਿਸ ਰੋਗ ਦੀ ਪੁਕਾਰ ਕਰਨ? ਨਾ ਪੁਕਾਰ ਨਾ ਵੈਦ ਦੀ ਜੋਹਾਰ। ਬਿਨਾਂ ਲੋੜ ਤੋਂ, ਬਿਨਾਂ ਪੁਕਾਰ ਤੋਂ ਵੈਦ ਬੁਲਾਵਣ ਦੀ ਕੀ ਲੋੜ?

ਰੋਗੀਆਂ ਦੀ ਰੋਗ ਫ਼ਰਿਆਦ ਸੁਣੇ ਬਿਹੂਣ ਸੰਸਾਰ ਦੇ ਵੈਦਾਂ ਦੇ ਉਹ ਕੰਨ ਹੀ ਨਹੀਂ ਕਿ ਉਸ ਫ਼ਰਿਆਦ ਨੂੰ ਸੁਣਨ। ਬਿਨਾਂ ਪੁਕਾਰ ਸੁਣਾਏ, ਬਿਨਾਂ ਰੋਗ ਜਣਾਏ ਸੰਸਾਰੀ ਵੈਦਾਂ ਨੂੰ ਜਾਚ ਹੀ ਨਹੀਂ ਕਿ ਆਪੇ ਉਸ ਰੋਗ ਦੀ ਪਰਖ ਪਛਾਣ ਕਰ ਸਕਣ। ਉਹ ਤਾਂ ਆਪ ਹੀ ਇਸ ਰੋਗ ਦੇ ਆਰੀ ਹਨ। ਸੰਸਾਰੀ ਵੈਦਾਂ ਨੂੰ ਇਸ ਰੋਗ ਦੀ ਤਸ਼ਖ਼ੀਸ ਤਾਬੀਰ (ਪਰਖ ਕਰ ਕੇ ਦਸਣ ਦੀ ਸਮਰੱਥਾ) ਹੁੰਦੀ ਤਾਂ ਪਹਿਲਾਂ ਆਪਣਾ ਰੋਗ ਹੀ ਨਾ ਗੰਵਾ ਲੈਂਦੇ। ਰੋਗੀ ਵੈਦ ਰੋਗੀ ਬੀਮਾਰ ਦਾ ਕੀ ਇਲਾਜ ਕਰ ਸਕਦੇ ਹਨ,

ਜਦ ਕਿ ਰੋਗ, ਵੈਦ ਅਤੇ ਬੀਮਾਰ ਨੂੰ, ਡਾਕਟਰ ਅਤੇ ਪੇਸ਼ੈਂਟ ਨੂੰ, ਹਕੀਮ ਅਤੇ ਮਰੀਜ਼ ਨੂੰ ਇਕੋ ਅਤੇ ਓਹੋ ਰੋਗ ਹੀ ਹੋਵੇ। ਸੱਚ ਤਾਂ ਇਹ ਹੈ ਕਿ ਸੰਸਾਰੀ ਵੈਦ ਸਭ ਅਜਾਣ ਹਨ। ਕੋਈ ਭੀ ਸੁਜਾਣ ਵੈਦ ਨਹੀਂ। ਸੰਜਾਰਕ ਅਤੇ ਸਰੀਰਕ ਰੋਗਾਂ ਦੇ ਤਾਂ ਬਥੇਰੇ ਵੈਦ ਹਕੀਮ ਅਤੇ ਡਾਕਟਰ ਬਣੇ ਫਿਰਦੇ ਹਨ, ਪਰ ਇਹ ਸਰੀਰ ਦਾ ਰੋਗ ਤਾਂ ਇਕ ਓਪਰਾ ਜਿਹਾ ਰੋਗ ਹੈ। ਸੋ ਉਸ ਦੇ ਵੈਦ ਭੀ ਓਪਰੇ ਜਿਹੇ ਅਤੇ ਉਰੇ ਪਰੇ ਦੇ ਹਨ। ਉਰੇ ਪਰੇ ਦੀਆਂ ਬੀਮਾਰੀਆਂ ਉਰੇ ਪਰੇ ਦੀਆਂ ਦਵਾਈਆਂ ਦੇ ਕੇ ਹਟਾ ਦਿੰਦੇ ਹਨ। ਉਹ ਭੀ ਆਰਜ਼ੀ ਤੌਰ ਪਰ। ਰੋਗ ਦੀ ਜੜ੍ਹ-ਮੇਖ ਫੇਰ ਭੀ ਉਹਨਾਂ ਪਾਸੋਂ ਨਹੀਂ ਜਾਂਦੀ। ਜੇ ਜਾਵੇ ਤਾਂ ਮੁੜ ਮੁੜ ਫੇਰ ਓਹੋ ਰੋਗ ਨਾ ਹੋਣ, ਨਾ ਉਪਜ ਖੜੋਣ। ਜਦ ਤਾਈਂ ਸਾਰੇ ਰੋਗਾਂ ਦਾ ਰੋਗ, ਦੀਰਘ ਰੋਗ ਤਲਾਮੂਲ ਤੋਂ ਨਹੀਂ ਉਖੜਦਾ, ਜਦ ਤਾਈਂ ਸਾਰੇ ਰੋਗਾਂ ਦੇ ਮੂਲ ਕਾਰਨ ਦੀ ਜੜ੍ਹ-ਮੇਖ ਨਹੀਂ ਜਾਂਦੀ, ਤਦ ਤਕ ਰੋਗੀ ਅਰੋਗ ਅਤੇ ਨਿਰਦੋਖ ਕਿਵੇਂ ਹੋਣ। ਹੋਰ ਹੋਰ ਰੋਗਾਂ ਦਾ ਇਲਾਜ ਤਾਂ ਕਰੀ ਕਰਾਈ ਜਾਂਦੇ ਹਨ, ਪਰ ਮੂਲ ਮੇਖੁਨੀ ਰੋਗ ਦਾ ਕੋਈ ਇਲਾਜ ਨਹੀਂ ਕਰਾਉਂਦਾ ਅਤੇ ਨਾ ਹੀ ਉਸ ਦਾ ਇਲਾਜ ਕਰਨਹਾਰਾ ਸੰਸਾਰ ਵਿਚ ਕੋਈ ਹੈ। ਹਜ਼ਰਤ ਈਸਾ ਜੀ ਰੋਗਾਂ ਦੇ ਮਸੀਹਾ ਹੋ ਕੇ ਉੱਠੇ। ਪਰ ਇਸ ਵਿਅਕਤੀ ਨੇ ਭੀ ਸਰੀਰਾਂ ਦੇ ਆਮ ਰੋਗ ਹੀ ਹਟਾਏ। ਦੀਰਘ ਰੋਗ ਦੀ ਇਸ ਨੂੰ ਭੀ ਪਛਾਣ ਨਾ ਹੋਈ ਤੇ ਨਾ ਹੀ ਉਸ ਪਾਸ ਇਸ ਦਾ ਦਾਰੂ ਸੀ। ਅਗੰਮੀ ਰੋਗਾਂ ਦੀਆਂ ਅਗੰਮੀ ਦਵਾਈਆਂ।

ਰੋਗ ਦਾਰੂ ਦੋਹਾਂ ਦੀ ਗੰਮਤਾ ਦਾ ਕਾਲ ਪੈ ਰਿਹਾ ਸੀ ਕਿ ਅਗੰਮ ਤੋਂ ਰੋਗ ਦਾਰੂ ਦੋਹਾਂ ਦੀ ਗੰਮਤਾ ਵਾਲੇ ਸੱਚੇ ਸੁਜਾਨ ਵੈਦ ਗੁਰੂ ਨਾਨਕ ਦੇਵ ਜੀ ਉਤਰੇ ਅਤੇ ਉਤਰਨ ਸਾਰ ਹੀ ਪਹਿਲਾਂ ਉਸ ਸੱਚੇ ਵੈਦ ਨੇ ਰੋਗੀਆਂ ਨੂੰ, ਰੋਗ-ਆਰਤ ਰੋਗੀਆਂ ਨੂੰ ਉਹਨਾਂ ਦਾ ਰੋਗ ਅਨਭਵ ਕਰਾਇਆ, ਫੇਰ ਰੋਗ ਦੇ ਇਲਾਜ ਦੀ ਲੋੜ ਪ੍ਰਤੀਤ ਕਰਾਈ। ਰੋਗ ਦੇ ਖ਼ੁਦ ਜਾਣੂ ਪਛਾਣੂ ਅਤੇ ਪਾਰਖੂ ਹੋ ਕੇ ਤਾਂ ਉਹ ਖ਼ੁਦ ਧੁਰ ਦਰਗਾਹੋਂ ਹੀ ਆਏ ਸਨ। ਹਾਂ ਜੀ, ਰੋਗ ਅਉਖਧੀ ਦੇ ਭੀ ਮਾਹਰ ਹੋ ਕੇ ਆਏ ਸਨ। ਆਉਂਦੇ ਸਾਰ ਹੀ ਸਤਿਗੁਰੂ ਨਾਨਕ ਦੇਵ ਜੀ ਸੱਚੇ ਵੈਦ ਗੁਰੂ ਨੇ ਰੋਗੀ ਸੰਸਾਰ ਪ੍ਰਤੀ ਡੰਕੇ ਦੀ ਚੋਟ ਨਾਲ ਰੋਗ-ਦਾਰੂ ਦੋਹਾਂ ਦਾ ਢੰਡੋਰਾ ਦਿਤਾ ਅਤੇ ਇਸ ਬਿਧਿ ਦਿਤਾ। ਯਥਾ ਗੁਰਵਾਕ:—

ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥
ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥
ਮੇਰੇ ਪ੍ਰੀਤਮ ਕਰਿ ਕ੍ਰਿਪਾ ਦੇਹੁ ਬੁਝਾਈ ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ਰਹਾਉ॥
ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥

ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥
ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਏ ॥
੩॥੫॥੧॥੧੧॥ ਭੈਰਉ ਮ: ੩, ਪੰਨਾ ੧੧੩੦

ਤਥਾ ਇਸ ਬਿਧਿ ਇਸ ਰੋਗ ਦੀ ਅਤੇ ਰੋਗ-ਨਵਿਰਤੀ ਦੀ ਦੋਹੀ ਫੇਰੀ :—

ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥
ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥੧॥
ਹਰਿ ਜੀਉ ਸਤਿ ਸੰਗਤਿ ਮੇਲਾਇ ॥
ਨਾਨਕ ਤਿਸ ਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥
॥੧॥ਰਹਾਉ॥

ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥
ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨਿ ਹਰਿ ਰਾਖਿਆ ਉਰਿਧਾਰਾ ॥੨॥
ਜਿਨ੍ਹ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥
ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥੩॥
ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥੪॥੨॥੧੨॥
ਭੈਰਉ ਮ: ੩, ਪੰਨਾ ੧੧੩੦

ਪੁਨਾ—ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥
ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥੨॥ (੪॥੩॥੧੩)
ਭੈਰਉ ਮ: ੩, ਪੰਨਾ ੧੧੩੧

ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ ॥੧॥
(੪॥੯॥੧੯) ਭੈਰਉ ਮ: ੩, ਪੰਨਾ ੧੧੩੨

ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ਰਹਾਉ॥...
ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥
ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗ ਕਤਹਿ ਨ ਜਾਵੈ ॥੩॥
ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧ ਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥
੪॥੭॥੨੦॥ ਭੈਰਉ ਮ: ੫, ਪੰਨਾ ੧੧੪੦-੪੧

ਇਸ ਪ੍ਰਕਾਰ ਸਤਿਗੁਰ ਨਾਨਕ ਸੱਚੇ ਵੈਦ ਨੇ ਰੋਗ ਅਤੇ ਦਾਰੂ ਦੋਹਾਂ ਦਾ ਹੋਕਾ

ਫੇਰਿਆ। ਇਕ ਵਾਰ ਨਹੀਂ, ਦੋ ਦਹਿ ਵਾਰ ਨਹੀਂ, ਅਨੇਕ ਵਾਰ, ਅਣ-ਗਿਣਤ ਵਾਰ ਰੋਗ ਅਤੇ ਰੋਗ ਦੇ ਦਾਰੂ ਨੂੰ ਅਸਾਂ ਪ੍ਰਤੀ ਨਿਸਚਿਤ ਕਰਾਇਆ ਅਤੇ ਗੁਰਬਾਣੀ ਦੀ ਤੁਕ ਤੁਕ ਅੰਦਰ ਨਾਮ-ਦਾਰੂ ਨੂੰ ਦ੍ਰਿੜ੍ਹਾਇਆ, ਪਰ ਅਸਾਂ ਕਲਜੁਗੀ ਅਭਾਗੇ ਜੀਵਾਂ ਨੂੰ ਨਾ ਆਪਣਾ ਰੋਗ ਪ੍ਰਤੀਤ ਹੋਇਆ ਅਤੇ ਨਾ ਹੀ ਨਾਮ-ਦਾਰੂ ਉਤੇ ਨਿਸਚਾ ਆਇਆ। ਜਿਨ੍ਹਾਂ ਵਡਭਾਗੇ ਜਨਾਂ ਦਾ ਨਿਹਚਾ ਨਾਮ ਉਤੇ ਆ ਗਿਆ, ਤਿਨ੍ਹਾਂ ਦੇ ਬੇੜੇ ਪਾਰ ਹੋ ਗਏ, ਤਿਨ੍ਹਾਂ ਦੇ ਉਧਾਰ ਹੋ ਗਏ ਅਤੇ ਤਿਨ੍ਹਾਂ ਦੇ ਜਨਮ ਜਨਮ ਦੇ ਰੋਗ ਕੱਟੇ ਗਏ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਉਤੇ ਸੱਚੇ ਵੈਦ ਗੁਰੂ ਵਾਲੀ ਸ਼ਰਧਾ ਤਿਨ੍ਹਾਂ ਦੀ ਹੀ ਆਈ, ਜਿਨ੍ਹਾਂ ਨੇ ਸਤਿਗੁਰ ਦੇ ਹੁਕਮ ਨੂੰ ਸਤਿ ਕਰ ਕੇ ਜਾਤਾ ਅਤੇ ਨਾਮ-ਦਾਰੂ ਨੂੰ ਦ੍ਰਿੜ੍ਹ ਸੰਦਾਤਾ।

ਅਸਲ ਗੱਲ ਇਹ ਹੈ ਕਿ ਅਸਾਂ ਨਾਮ-ਧਰੀਕ ਸਿੱਖਾਂ ਨੂੰ ਨਾਮ ਵਾਲੀ ਗੱਲ ਪੋਂਹਦੀ ਹੀ ਨਹੀਂ। ਨਾਮ ਵਾਲੀ ਗੱਲ, ਇਕੇ ਲੇਖੇ ਵਾਲੀ ਗੱਲ ਉਤੇ ਸ਼ਰਧਾ-ਭਾਵਨੀ ਹੀ ਨਹੀਂ ਆਉਂਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਏਸੇ ਲੇਖੇ ਵਾਲੀ, ਸੱਚੇ ਲੇਖੇ ਵਾਲੀ ਗੱਲ ਨੂੰ ਦ੍ਰਿੜ੍ਹਾਉਂਦੀ ਹੈ। ਸਾਰੀ ਗੁਰਬਾਣੀ ਦਾ ਤਤਸਾਰ ਨਾਮ ਵਾਲੀ ਇਕੋ ਗੱਲ ਨੂੰ ਦ੍ਰਿੜ੍ਹਾਵਣਾ ਹੈ, ਪਰ ਅਸੀਂ ਬਾਣੀ ਦਾ ਪਾਠ ਕਰਦੇ ਹੀ ਨਹੀਂ, ਕਰਦੇ ਹਾਂ ਤਾਂ ਉਪਰ ਦੀ ਲੰਘ ਜਾਂਦੇ ਹਾਂ। ਜੇ ਕਿਤੇ ਅਟਕਦੇ ਹਾਂ ਤਾਂ ਆਪੋ ਆਪਣੀਆਂ ਮਨ ਦੀਆਂ ਮਤਾਂ ਅਤੇ ਫੋਕਟ ਸਿਆਣਫਾਂ ਨਾਲ ਗੁਰਬਾਣੀ ਨੂੰ ਵੀਚਾਰਦੇ ਹਾਂ। ਸਹਿਸ ਸਿਆਣਫੀ ਵਿਚਾਰ, ਅਲਪੱਗ ਵਿਚਾਰ ਦੁਆਰਾ ਗੁਰਬਾਣੀ, ਧੁਰ ਕੀ ਬਾਣੀ, ਧੁਰ ਤੋਂ ਆਏ ਅਤੇ ਧੁਰ ਪਹੁੰਚੇ ਹੋਏ ਸਰਬੱਗ ਗੁਰੂ ਸਾਹਿਬਾਨ ਦੀ ਬਾਣੀ ਨਹੀਂ ਵਿਚਾਰੀ ਜਾ ਸਕਦੀ। ਸਗੋਂ ਏਹਨਾਂ ਮਨੋ-ਮਨੀ ਅਲਪੱਗ ਵਿਚਾਰਾਂ ਨਾਲ ਗੁਰਬਾਣੀ ਦੇ ਤੱਤ-ਆਸ਼ੇ ਤੋਂ ਐਨ ਉਲਟ ਤਾਤਪਰਜ ਨਿਕਲੇ ਹਨ। ਗੁਰਬਾਣੀ ਕਹਿੰਦੀ ਹੈ ਨਾਮ ਜਪੋ, ਅਲਪੱਗ ਵਿਚਾਰ ਵਾਲੀ ਮਤਿ ਨਾਮ ਜਪਣ ਦੇ ਮਾਅਨੇ ਹੀ ਉਲਟੇ ਲੈਂਦੀ ਹੈ। ਚਤਰ ਬੁੱਧੀ ਆਖਦੀ ਹੈ ਕਿ ਬਾਰੰਬਾਰ ਇਕੋ ਲਫ਼ਜ਼ ਨੂੰ ਦੁਹਰਾਈ ਜਾਣਾ ਕਮਲਿਆਂ ਵਾਲੀ ਕਾਰ ਹੈ। ਹਾਂ ਜੀ, ਅਜਿਹੀਆਂ ਬੁਧ-ਮਤਾਂ ਗੁਰੂ ਸਾਹਿਬ ਦੇ ਅਜਿਹੇ ਵਾਕਾਂ ਵਿਚ—

ਬਾਰੰਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥
੬॥(੧੭) ਗਉੜੀ ਸੁਖਮਨੀ ਮ: ੫, ਪੰਨਾ ੨੯੬

ਦਸੀ ਕਮਾਈ ਨੂੰ ਕਮਲਿਆਂ ਵਾਲੀ ਕਾਰ ਸਮਝਦੀਆਂ ਹਨ। ਇਸ ਦੇ ਦੂਜੇ ਅਰਥ ਇਹ ਹਨ ਕਿ ਓਹ ਅਜਿਹੇ ਵਾਕ ਉਚਾਰਨਹਾਰੇ ਗੁਰੂ ਸਾਹਿਬਾਨ ਨੂੰ ਕਮਲੇ ਸਮਝਦੇ ਹਨ। ਅਸੀਂ ਨਾਮ-ਧ੍ਰੀਕ ਸਿਖ ਕਈ ਵਾਰ ਅਨਮਤੀਆਂ ਉਤੇ ਇਹ ਗਿਲਾ ਕਰਿਆ ਕਰਦੇ ਹਾਂ ਕਿ ਅਨਮਤੀ ਅਤੇ ਆਮ ਸੰਸਾਰੀ ਲੋਗ ਗੁਰੂ ਨਾਨਕ ਸਾਹਿਬ ਨੂੰ ਕੁਰਾਹੀਆ ਕਹਿਣ ਦੀ ਕੁਮੱਤ ਧਾਮਰਤਾ ਕਰਦੇ ਹਨ। ਕਿਉਂ ਜੀ, ਸਿਖ ਹੋ ਕੇ ਗੁਰੂ ਸਾਹਿਬ ਨੂੰ ਕਮਲਾ ਸਮਝਣ ਵਾਲੀ ਕੁਮੱਤ ਕਿੰਨੀ ਕੁ ਧਾਮਰਤਾ ਪੂਰਤ ਹੈ? ਕੀ ਅਨਮਤੀਆਂ ਦੀ

ਕੁਮੱਤ ਤੋਂ ਕੁਛ ਘਟ ਨਿੰਦਣ ਯੋਗ ਇਹ ਅਸਾਡੀ ਕੁਮੱਤ ਹੈ ਕਿ ਗੁਰੂ ਸਾਹਿਬ ਤਾਂ ਬਾਰੰਬਾਰ ਏਹੀ ਉਪਦੇਸ਼ ਦ੍ਰਿੜ੍ਹਾਉਣ ਕਿ 'ਨਾਮ ਜਪੋ, ਨਾਮ ਜਪੋ' ਅਤੇ ਅਸੀਂ ਉਨ੍ਹਾਂ ਦੇ ਸਿੱਖ ਸਦਾ ਕੇ ਗੁਰੂ ਸਾਹਿਬ ਦੇ ਇਸ ਉਪਦੇਸ਼ ਨੂੰ ਟਿੱਚ ਕਰ ਕੇ ਜਾਣੀਏ ਅਤੇ ਇਸ ਸਿੱਧੇ ਪੱਧਰੇ ਸਪੱਸ਼ਟ ਗੁਰ-ਹੁਕਮ, 'ਨਾਮ ਜਪੋ' ਵਾਲੇ ਗੁਰ-ਹੁਕਮ ਉਤੇ ਆਪਣੀ ਮਨ ਦੀ ਮੱਤ ਦੇ ਹਾਸ਼ੀਏ ਚਾੜ੍ਹੀਏ ਅਤੇ ਹਾਸ਼ੀਏ ਚਾੜ੍ਹ ਚਾੜ੍ਹ ਆਖੀਏ—ਬੱਕਰੀ ਵਾਂਗ ਮੂੰਹ ਮਾਰਨ ਦਾ ਕੀ ਫ਼ਾਇਦਾ !

ਪਾਠਕ ਜਨ ਜੀ ! ਮਾਫ਼ ਰੱਖਣਾ, ਅਸੀਂ ਕਈ ਅਖੌਤੀ ਗਿਆਨੀ ਇਹ ਕਹਿੰਦੇ ਸੁਣੇ ਹਨ ਕਿ 'ਨਾਮ ਜਪਣਾ' ਬੱਕਰੀ ਵਾਂਗ ਮੂੰਹ ਮਾਰਨਾ ਹੈ। ਤੁਸੀਂ ਭੀ ਕਈ ਟੀਕੇ ਏਸ ਭਾਵ ਦੇ ਦੇਖੇ ਪੜ੍ਹੇ ਹੋਣਗੇ। ਉਹ ਆਂਹਦੇ ਨੇ ਬਾਣੀ ਨੂੰ ਵਿਚਾਰੋ, ਬਸ ਇਕ ਵਾਰ ਵਿਚਾਰੋ ਅਤੇ ਵਿਚਾਰ ਕੇ ਅਮਲ ਕਰੋ। ਬਾਰੰਬਾਰ ਬਾਣੀ ਨੂੰ ਪੜ੍ਹਨ ਦੀ ਕੀ ਲੋੜ ਹੈ ਅਤੇ ਨਾਮ ਰਟਣ ਦਾ ਕੀ ਫ਼ਾਇਦਾ ਹੈ ? ਹਾਂ, ਬਾਣੀ ਨੂੰ ਵਿਚਾਰ ਕੇ ਸਤਿਗੁਰ-ਬਚਨਾਂ ਨੂੰ ਵਿਚਾਰ ਕੇ, ਤਿਨ੍ਹਾਂ ਬਚਨਾਂ ਤੇ ਅਮਲ ਕਰਨ ਵਾਲੀ ਗੱਲ ਅਜਿਹੇ ਗਿਆਨੀ ਫਿਲਾਸਫ਼ਰਾਂ ਦੀ ਠੀਕ ਹੈ, ਪਰ ਕੀ ਓਹ ਨਹੀਂ ਜਾਣਦੇ ਕਿ ਗੁਰਬਾਣੀ ਦਾ ਸੱਚਾ ਵੀਚਾਰ ਅਤੇ ਗੁਰ-ਬਚਨਾਂ ਉਤੇ ਅਮਲ ਕਰਨਾ ਕੀ ਹੈ ? ਲਓ, ਸਤਿਗੁਰੂ ਜੀ ਆਪ ਹੀ ਦੱਸਦੇ ਹਨ, ਗੁਰਬਾਣੀ ਆਪ ਹੀ ਦੱਸਦੀ ਹੈ—

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥...੧॥ (੪॥੨੯॥੯੯)
ਸਿਰੀਰਾਗੁ ਮ: ੫, ਪੰਨਾ ੫੨

ਭਾਵ ਸਤਿਗੁਰ ਬਚਨਾਂ ਦਾ ਕਮਾਵਣਾ ਹੀ ਸੱਚਾ ਵੀਚਾਰ ਹੈ। ਸਤਿਗੁਰ ਬਚਨਾਂ ਦਾ ਕਮਾਵਣਾ ਕੀ ਹੈ ? ਜੋ ਗੁਰਬਾਣੀ ਕਹਿੰਦੀ ਹੈ, ਹੁਕਮ ਦੇਂਦੀ ਹੈ, ਉਸ ਗੱਲ ਨੂੰ ਕਮਾਵਣਾ। ਉਸ ਉਤੇ ਅਮਲ ਕਰਨਾ, ਜੋ ਕੁਛ ਕਿ ਗੁਰਬਾਣੀ ਕਰਨ ਲਈ ਹੁਕਮ ਦੇਂਦੀ ਹੈ। ਪਰ ਗੁਰਬਾਣੀ ਦਾ ਹੁਕਮ ਕੀ ਹੈ ? ਗੁਰਬਾਣੀ ਦਾ ਤੱਤ ਫ਼ੁਰਮਾਨ ਕੀ ਹੈ ? ਗੁਰਬਾਣੀ ਰੂਪੀ ਗੁਰ-ਬਚਨਾਂ ਦਾ ਤੱਤਸਾਰ ਕੀ ਹੈ ? ਗੁਰਬਾਣੀ ਅਥਵਾ ਗੁਰਬਾਣੀ ਰੂਪੀ ਗੁਰੂ ਕੇ ਬਚਨਾਂ ਦਾ ਬਾਰੰਬਾਰ ਇਹੋ ਹੁਕਮ ਦ੍ਰਿੜ੍ਹਾਵਣਾ ਹੈ ਕਿ ਨਾਮ ਜਪੋ, ਨਾਮ ਜਪੋ। ਇਹ ਕੋਈ ਗੁੱਝੀ ਛਿੰਨੀ ਗੱਲ ਨਹੀਂ। ਸਿੱਧੇ ਪੱਧਰੇ ਆਮ-ਫ਼ਹਿਮ ਪੰਜਾਬੀ ਦੇ ਅੱਖਰਾਂ ਵਿਚ ਗੁਰਬਾਣੀ ਇਹੋ ਕਹਿੰਦੀ ਹੈ, ਇਹੋ ਹੁਕਮ ਦੇਂਦੀ ਹੈ ਕਿ ਨਾਮ ਜਪੋ, ਸੁਆਸ ਸੁਆਸ ਨਾਮ ਜਪੋ, ਖਿਨ ਖਿਨ ਨਾਮ ਜਪੋ। ਇਹ ਗੁਰਬਾਣੀ ਦਾ ਤੱਤਸਾਰ ਹੁਕਮ ਹੈ ਅਤੇ ਸਪੱਸ਼ਟ ਸਿੱਟੇ ਵਾਲਾ ਹੁਕਮ ਹੈ, ਇਸ ਵਿਚ ਵਿੰਗ-ਵਲ ਕੁਛ ਨਹੀਂ। ਜਦ ਅਸੀਂ ਗੁਰਬਾਣੀ ਦਾ ਇਹ ਤੱਤ ਹੁਕਮ, ਹੁਕਮਾਂ ਸਿਰ ਹੁਕਮ, ਸਿੱਟੇ ਦਾ ਤੱਤ ਆਦਰਸ਼ੀ ਹੁਕਮ ਨਹੀਂ ਮੰਨਦੇ ਤਾਂ ਅਸਾਡੀ ਹੋਰ ਵਿਚਾਰ ਕਿਸ ਲੇਖੇ ! ਸੱਚਾ ਗਿਆਨ ਵੀਚਾਰ ਤਾਂ ਗੁਰਬਾਣੀ ਦੇ ਏਹਨਾਂ ਹੁਕਮਾਂ ਪਦਾਂ ਵਿਚ ਹੀ ਵਿਦਮਾਨ ਹੈ ਕਿ 'ਸਤਿਗੁਰ ਬਚਨ ਕਮਾਵਣੇ' ਰੂਪੀ ਗੁਰ-ਹੁਕਮ ਨੂੰ ਮੰਨਣਾ ਗੁਰਸਿਖ ਦਾ ਪਰਮ ਧਰਮ ਹੈ। ਜੇਕਰ

ਅਸੀਂ ਏਸ ਹੁਕਮ ਨੂੰ ਮੰਨਦੇ ਹਾਂ ਤਾਂ ਅਸੀਂ ਇਸ ਹੁਕਮਾਂ ਸਿਰ ਹੁਕਮ, ਮੁਖ ਹੁਕਮ ਉੱਪਰ ਅਮਲ ਕਰਦੇ ਹਾਂ, ਤਾਂ ਅਸਾਡਾ ਐਸਾ ਕਰਨਾ ਸੱਚਾ ਵੀਚਾਰ ਹੈ। ਗੁਰ-ਹੁਕਮਾਂ ਨੂੰ ਕਮਾਵਣਾ ਹੀ ਸੱਚਾ ਗਿਆਨ ਵੀਚਾਰ ਹੈ। ਹੋਰ ਗਿਆਨ ਅਤੇ ਸ਼ੁਸ਼ਕ ਵੀਚਾਰ ਗੁਰਸਿਖਾਂ ਦੇ ਕਿਸੇ ਕੰਮ ਨਹੀਂ। ਬਸ, ਜੋ ਗੁਰਬਾਣੀ ਕਹਿੰਦੀ ਹੈ ਅਤੇ ਕਹੀ ਜਾਂਦੀ ਹੈ ਜਾਂ ਬਾਰੰਬਾਰ ਹੁਕਮ ਦੇਈ ਜਾਂਦੀ ਹੈ, ਉਸ ਉਤੇ ਅਮਲ ਕਰਨਾ, ਉਸਨੂੰ ਕਮਾਵਣਾ ਹੀ ਸੱਚਾ ਗੁਰਮਤਿ ਗਿਆਨ ਵਿਚਾਰ ਹੈ। ਤਦੇ ਤਾਂ ਗੁਰੂ ਸਾਹਿਬ ਗੁਰਸਿਖਾਂ ਪ੍ਰਤੀ ਸੱਚਾ ਗਿਆਨ ਦ੍ਰਿੜ੍ਹਾਵਣ ਹਿਤ ਇਸ ਪ੍ਰਕਾਰ ਹੁਕਮ ਦਿੰਦੇ ਹਨ :–

ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥ਰਹਾਉ॥ (੪॥੫)

ਮਲਾਰ ਮ: ੪, ਪੰਨਾ ੧੨੬੪

ਗੁਰਮਤਿ ਗਿਆਨੀਆਂ ਪ੍ਰਤੀ ਇਹੋ ਤੱਤ ਹੁਕਮੁ ਹੈ ਗੁਰੂ ਸਾਹਿਬ ਦਾ ਕਿ:–"ਹਰਿ ਬੋਲਹੁ ਦਿਨੁ ਰਾਤਿ ॥" ਗਿਆਨੀਆਂ ਨੂੰ ਸਨਮੁਖ ਸੰਬੋਧਨ ਕਰ ਕੇ ਗੁਰੂ ਸਾਹਿਬ ਬਚਨ ਰੂਪ ਗੁਰ-ਹੁਕਮ ਉਚਾਰਦੇ ਹਨ:–"ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥" ਅਰਥਾਤ ਦਿਨ ਰਾਤਿ ਸੁਆਸ ਸੁਆਸ ਨਾਮ ਜਪੋ। ਇਸ ਹੁਕਮ ਦੇ ਮੰਨਣ ਕਰਿ ਹੀ ਗੁਰਮਤਿ ਅੰਦਰ ਕੋਈ ਪ੍ਰਾਣੀ ਗਿਆਨੀ ਕਹਾ ਸਕਦਾ ਹੈ, ਐਵੇਂ ਨਹੀਂ। ਸ਼ੁਸ਼ਕ ਵਿਚਾਰ-ਗਿਆਨੀ ਫ਼ਿਲਾਸਫ਼ਰ ਗੁਰੂ ਸਾਹਿਬ ਦੇ ਮੁਕਾਬਲੇ ਤੇ ਏਸ ਗੱਲ ਦੇ ਕਹਿਣ ਦਾ ਕੀ ਦਮ ਮਾਰ ਸਕਦੇ ਹਨ ਕਿ ਬਾਰੰਬਾਰ ਨਾਮ ਜਪਣਾ ਬੇ-ਅਰਥ ਅਤੇ ਬੇ-ਫ਼ਾਇਦਾ ਹੈ। ਦੇਖੋ ਗੁਰੂ ਸਾਹਿਬ ਕੈਸਾ ਸਪੱਸ਼ਟ ਹੁਕਮ ਦਿੰਦੇ ਹਨ। ਯਥਾ ਗੁਰਵਾਕ :–

ਹਰਿ ਸਿਮਰਤ ਸਭਿ ਮਿਟਹਿ ਕਲੇਸ ॥
ਚਰਣ ਕਮਲ ਮਨ ਮਹਿ ਪਰਵੇਸ ॥੧॥
ਉਚਰਹੁ ਰਾਮਨਾਮੁ ਲਖ ਬਾਰੀ ॥
ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ਰਹਾਉ॥ (੭੫॥੧੪੧)

ਗਉੜੀ ਮ: ੫, ਪੰਨਾ ੧੯੪

ਤਥਾ– ਬਾਰੰਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥

ਸੁਖਮਨੀ ਸਾਹਿਬ, ਪੰਨਾ ੨੮੯

ਪੁਨਾ– ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥੩੨॥ [ਜਪੁਜੀ

ਪੁਨਾ– ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥੧॥

ਸਿਰੀਰਾਗੁ ਮ: ੩, ਪੰਨਾ ੨੯

ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥

ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥੧॥ਰਹਾਉ॥
(੪॥੭॥੭੭) ਸਿਰੀਰਾਗੁ ਮ: ੫, ਪੰਨਾ ੪੪

ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥
ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ ॥੩॥ (੪॥੧੩॥੮੩)
ਸਿਰੀਰਾਗੁ ਮ: ੫, ਪੰਨਾ ੪੭

ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥
ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥
ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥
(੪॥੧੨॥੮੨) ਸਿਰੀਰਾਗੁ ਮ: ੫, ਪੰਨਾ ੪੬

ਗਗਾ ਗੋਬਿੰਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥ (੧੯)
ਗਉੜੀ ਬਾਵਨ ਅਖਰੀ, ਪੰਨਾ ੨੫੪

ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥੨॥ (੧੦)
ਗਉੜੀ ਕੀ ਵਾਰ, ਪੰਨਾ ੩੨੦

ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥
ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥੨॥
(੪॥੬॥੪੫) ਆਸਾ ਮ: ੫, ਪੰਨਾ ੩੮੨

ਉਦਾਹਰਣ ਮਾਤਰ ਏਤਨੇ ਹੀ ਗੁਰ-ਪ੍ਰਮਾਣ ਬਥੇਰੇ ਹਨ, ਨਹੀਂ ਤਾਂ ਅਜਿਹੇ ਗੁਰਪ੍ਰਮਾਣਾਂ ਨਾਲ਼ ਸਾਰੀ ਹੀ ਗੁਰਬਾਣੀ ਪੂਰਤ ਹੈ, ਜਿਨ੍ਹਾਂ ਤੋਂ ਕਿ ਬਾਰੰਬਾਰ ਖਿਨ ਖਿਨ ਪਲ ਪਲ ਸੁਆਸ ਸੁਆਸ ਨਾਮ ਜਪਣ ਦਾ ਤਾਕੀਦੀ ਹੁਕਮ, ਤੱਤ ਹੁਕਮ ਸਪੱਸ਼ਟ ਸਿਧ ਹੁੰਦਾ ਹੈ। ਸੋ ਗੁਰਮਤਿ ਦਾ ਤਤ ਗਿਆਨ ਅਤੇ ਸਤਿ ਵੀਚਾਰ ਨਾਮ ਜਪਣ, ਬਾਰੰਬਾਰ ਨਾਮ ਜਪਣ ਦਾ ਗੁਰ-ਹੁਕਮ ਕਮਾਵਣਾ ਹੈ। "ਗੁਰਿ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ"* ਵਾਲਾ ਗੁਰਵਾਕ ਸਪੱਸ਼ਟ ਨਿਰਣੇ ਕਰਾਉਂਦਾ ਹੈ ਕਿ 'ਹਰਿ-ਭਜਨ' ਹੀ ਗੁਰਮਤਿ ਅੰਦਰ ਤੱਤ ਗਿਆਨ ਕਰਕੇ ਮੰਨਿਆ ਗਿਆ ਹੈ। ਇਸ ਤੋਂ ਕਉਣ ਮੁਨਕਰ ਹੋ ਸਕਦਾ ਹੈ ? ਜੋ ਗੁਰੂ ਕਾ ਸਿਖ ਨਹੀਂ, ਗੁਰੂ ਕਾ ਹੁਕਮੀ ਬੰਦਾ ਸਿਖ ਨਹੀਂ। ਗੁਰ ਕਾ ਸਿਖ ਹੈ ਹੀ ਸੋ, ਜੋ ਗੁਰੂ ਕੇ ਭਾਣੇ ਵਿਚ ਆਵੈ। ਗੁਰੂ ਕਾ ਭਾਣਾ ਸੋ ਹੈ ਜੋ ਗੁਰੂ ਨੂੰ ਭਾਵੇ। ਗੁਰੂ ਨੂੰ ਇਹੋ ਭਾਵੰਦਾ ਹੈ ਕਿ ਗੁਰੂ ਕਾ ਸਿਖ 'ਨਾਮ ਜਪਣ' ਰੂਪੀ ਗੁਰੂ ਕਾ ਮੁਖ ਹੁਕਮ ਕਮਾਵੈ। ਤਾਂਤੇ ਗੁਰੂ ਕਾ ਹੁਕਮ ਹੀ ਗੁਰੂ ਕਾ ਭਾਣਾ ਹੈ, ਤਾਂਹੀ ਤੇ ਗੁਰਵਾਕ ਹੈ :–

---

*ਮਾਰੂ ਮ: ੫, (੨॥੧॥੨੪) ਪੰਨਾ ੧੦੦੬

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥...੧॥(੪॥੬)**
**ਸੋਰਠਿ ਮ: ੩, ਪੰਨਾ ੬੦੧-੨**

ਸੋ ਗੁਰੂ ਕਾ ਭਾਣਾ, ਹੁਕਮ, ਤੱਤ ਹੁਕਮ, ਹੁਕਮਾਂ ਸਿਰ ਹੁਕਮ ਤਾਂ ਨਾਮ ਜਪਣਾ ਹੈ। ਏਸ ਹੁਕਮ ਤੋਂ ਉਲਟ ਜੋ ਆਪਣੇ ਭਾਣੇ, ਆਪਣੇ ਮਨ ਦੀ ਮਤਿ ਦੇ ਮਗਰ ਲਗ ਕੇ ਚਲਦੇ ਹਨ ਸੋ ਮਨਮੁਖ ਹਨ, ਗੁਰੂ ਦੇ ਹੁਕਮਾਂ ਤੋਂ ਬੇਮੁਖ ਹਨ। ਉਹਨਾਂ ਦੇ ਸਿਰ ਉਪਰ ''ਵਿਛੁੜਿ ਚੋਟਾ ਖਾਣ ਵਾਲਾ ਡੰਡ ਕਰਾਰਾ ਹੈ। ਜੋ ਗੁਰੂ ਕੇ ਹੁਕਮੀ ਬੰਦੇ ਗੁਰਮੁਖ ਸਿਖ ਸੁਜਨ ਹਨ ਸੋ ਆਪਣੇ ਮਨ ਦੀ ਮਤ ਤਿਆਗ ਕੇ ਗੁਰੂ ਕੇ ਭਾਣੇ ਅੰਦਰ ਆਉਂਦੇ ਹਨ। ਅਰਥਾਤ ਗੁਰੂ ਕਾ ਹੁਕਮ ਕਮਾਉਂਦੇ ਹਨ, ਗੁਰ ਕੀ ਕਾਰ ਕਮਾਉਂਦੇ ਹਨ। ਗੁਰੂ ਕੀ ਕਾਰ, ਗੁਰੂ ਕਾ ਭਾਣਾ, ਦੇਖੋ ਇਸ ਗੁਰ-ਹੁਕਮ ਰੂਪੀ ਗੁਰਵਾਕ ਵਿਚ ਕੈਸਾ ਸਪੱਸ਼ਟ ਹੈ, ਯਥਾ ਗੁਰਵਾਕ :—

ਮਨ ਰੇ ਗੁਰ ਕੀ ਕਾਰ ਕਮਾਇ ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ਰਹਾਉ॥
(੮॥੩॥੨੦) ਸਿਰੀਰਾਗ ਮ: ੩, ਪੰਨਾ ੬੬

ਤਾਂਤੇ ਅਨਦਿਨ ਨਾਮ ਵਿਚ ਰਚੇ ਰਹਿਣਾ, ਭਾਵ ਦਿਨ ਰਾਤ ਸਾਸ ਗਿਰਾਸ, ਨਿਮਖ ਨਿਮਖ ਨਾਮ ਜਪਣ ਵਾਲੀ ਕਾਰ ਵਿਚ ਲਗੇ ਰਹਿਣਾ ਇਹੋ ਗੁਰੂ ਕੇ ਭਾਣੇ ਵਿਚ ਚਲਣਾ ਅਤੇ ਗੁਰੂ ਕਾ ਸੱਚਾ ਹੁਕਮ ਮੰਨਣਾ ਹੈ। ਗੁਰਮਤਿ ਗਿਆਨੀ ਦੀ ਕਾਰ ਨਿਰੀ ਸ਼ੁਸ਼ਕ ਵਿਚਾਰ ਵਾਲੀ ਨਹੀਂ, ਬਲਕਿ ਨਾਮ ਸਿਮਰਨ ਵਾਲੇ ਸੱਚੇ ਗੁਰ-ਹੁਕਮ ਦੀ ਤਾਮੀਲ ਹੈ। ਦੇਖੋ ਸੱਚੇ ਗੁਰਮਤਿ ਗਿਆਨੀ ਦੀ ਗੁਰਮਤਿ ਤਾਅਰੀਫ਼ ਕੀ ਹੈ, ਯਥਾ ਗੁਰਵਾਕ :—

ਸੋਈ ਗਿਆਨੀ ਜਿ ਸਿਮਰੈ ਏਕ ॥
ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥੨॥ (੪॥੩੫॥੪੮)
ਭੈਰਉ ਮ: ੫, ਪੰਨਾ ੧੧੫੦

ਸੱਚੀ ਗੁਰਮਤਿ ਬੁਧਿ ਬਿਬੇਕ, ਸੱਚਾ ਗੁਰਮਤਿ ਗਿਆਨ, ਹਰੀ ਨਾਮ ਸਿਮਰਨ ਰੂਪੀ ਸੱਚਾ ਧਨ ਸਿੰਚਨ ਕਰਨਾ ਹੀ ਹੈ। ਇਸ ਤੋਂ ਭਿੰਨ ਜੋ ਸੁੰਞ ਗਿਆਨ ਅਤੇ ਚੁੰਚ ਫ਼ਿਲਾਸਫ਼ੀਆਂ ਹਨ, ਤਿਨ੍ਹਾਂ ਦਾ ਗੁਰਮਤਿ ਅੰਦਰ ਵਿਧਾਨ ਨਹੀਂ। ਨਾਮ ਰੂਪੀ ਸੱਚੇ ਨਿਧਾਨ (ਖ਼ਜ਼ਾਨੇ) ਨੂੰ ਸਿੰਚਨ ਕਰਾਉਣਹਾਰੀ ਅਤੇ ਦ੍ਰਿੜ੍ਹਾਉਣ-ਹਾਰੀ ਗੁਰਮਤਿ ਮੱਤ ਹੀ ਗੁਰਮਤਿ ਫ਼ਿਲਾਸਫ਼ੀ ਹੈ। ਨਾਮ ਤੋਂ ਬੇਮੁਖ ਕਰਾਉਣਹਾਰੀ ਕਿਸੇ ਮੱਤ ਕੁਮੱਤ ਨੂੰ ਗੁਰਮਤਿ ਫ਼ਿਲਾਸਫ਼ੀ ਕਹਿਣਾ ਅਤੇ ਅਜਿਹੀ ਕੁਮੱਤ-ਮਤੜੀਆਂ ਭਰੀ ਕਿਸੇ ਪੁਸਤਕ ਨੂੰ ਗੁਰਮਤਿ ਫ਼ਿਲਾਸਫ਼ੀ ਦਾ ਖ਼ਜ਼ਾਨਾ ਕਹਿਣਾ ਨਿਰੀ ਹਮਾਕਤ ਅਤੇ ਕੁਸਮਝ ਹੈ। ਜੋ ਕੁਮੱਤ-ਮੱਤੜੀ ਗੁਰਮਤਿ ਨਾਮ ਤੋਂ ਮੁਨਹਰਫ਼ ਕਰਾਵੇ, ਤਿਸ ਕੁਮੱਤੜੀਆਂ-ਭਰੀ-ਪੁਸਤਕ ਨੂੰ ਪੜ੍ਹਨਾ

ਸੁਣਨਾ ਗੁਰਮਤਿ ਤੋਂ ਗੁਮਰਾਹ ਹੋਣਾ ਹੈ। ਗੁਰਮਤਿ ਨਾਮ ਦੇ ਦ੍ਰਿੜ੍ਹਾਵਨਹਾਰੇ ਸੁਲੇਖ ਲੇਖਾਂ ਨੂੰ ਇਹ ਆਖਣਾ ਕਿ ਫ਼ੀ ਜ਼ਮਾਨਾ ਏਹਨਾਂ ਦੀ ਅੱਜ ਕਲ੍ਹ ਲੋੜ ਨਹੀਂ, ਮਹਾਂ ਅਗਿਆਨ ਭਰੀ ਕਜ-ਫ਼ਹਿਮੀ ਹੈ। ਦੇਖਹੁ ਹੇਠ ਲਿਖਿਆ ਗੁਰ-ਫ਼ੁਰਮਾਨ ਇਸ ਪ੍ਰਥਾਇ ਕੈਸਾ ਸੱਚ ਨਿਤਾਰਦਾ ਹੈ, ਯਥਾ ਗੁਰਵਾਕ :—

> ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥
> ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥
> ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥
> ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿਨਾਮਾ ॥੧॥ਰਹਾਉ॥
> ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
> ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ
> ਕਲਿ ਮਹਿ ਕੀਰਤਿ ਹਰਿਨਾਮਾ ॥੨॥
> ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥
> ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥
> ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥
> ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥
>
> ਬਿਲਾਵਲੁ ਮ: ੩, ਪੰਨਾ ੭੯੭-੯੮

ਦੇਖਿਆ ! ਇਸ ਗੁਰਵਾਕ ਨੇ ਕੈਸਾ ਸੱਚ ਨਿਆਉਂ-ਨਿਬੇੜਾ ਕੀਤਾ ਹੈ। ਕਈ ਫ਼ਿਲਾਸਫ਼ਰ ਕਹਿੰਦੇ ਹਨ, ਫ਼ੀ ਜ਼ਮਾਨਾ ਨਾਮ ਦੀ ਲੋੜ ਨਹੀਂ, ਨਾਮ-ਮਹਿਮਾ ਪ੍ਰਗਟਾਉਣ ਦ੍ਰਿੜ੍ਹਾਉਣ ਦੀ ਲੋੜ ਨਹੀਂ। ਇਸ ਪਰਪੰਚ ਵਿਖੇ ਵਡਿਆਈ ਅਤੇ ਮਹਿਮਾ ਹੀ ਸੱਚੇ ਨਾਮ ਦੀ ਹੈ। ਐਸਾ ਫ਼ੁਰਮਾਨ ਸਤਿਗੁਰੂ ਸਾਹਿਬ ਹੀ ਫ਼ੁਰਮਾਉਂਦੇ ਹਨ। ਸਤਿਗੁਰੂ ਦੇ ਇਸ ਫ਼ੁਰਮਾਨ ਦੇ ਅੱਗੇ ਨਾਮ ਤੋਂ ਉਲਟ ਬੋਹਤਾਨ (ਬਹੁ-ਗਿਣਤੀ) ਕੀ ਹੈਸੀਅਤ ਰਖਦੇ ਹਨ ? ਐਸਾ ਹੀ ਹੈ ਅਤੇ ਹੋਇ ਵਰਤਣਾ ਹੈ ਜੈਸਾ ਕਿ ਉਪਰ ਸਤਿਗੁਰੂ ਸਾਹਿਬ ਨੇ ਫ਼ੁਰਮਾਇਆ ਹੈ। ਇਸ ਤੋਂ ਉਲਟ "ਮਤੁ ਕੋ ਧਰਹੁ ਗੁਮਾਨਾ", ਕੋਈ ਕੂੜਾ ਗੁਮਾਨ ਮਤ ਕਰੇ।

ਜਿਸ ਵਡਭਾਗੇ ਗੁਰਮੁਖ ਨੂੰ ਸਤਿਗੁਰੂ ਦੀ ਮਤਿ ਆਈ ਹੈ, ਉਹ ਸਤਿਗੁਰੂ ਦੀ ਰਜ਼ਾ ਵਿਚ ਸਮਾਇਆ ਜਾਣਾ ਆਪਣਾ ਸੁਭਾਗ ਸਮਝਦਾ ਹੈ। ਸਤਿਗੁਰ ਦੀ ਰਜ਼ਾਇ ਵਿਚ ਸਮਾਉਣਾ ਹੀ ਦਰ-ਹਕੀਕਤ ਸਤਿਗੁਰ ਮਾਂਹਿ ਸਮਾਉਣਾ ਹੈ। ਸਤਿਗੁਰੂ ਦੀ ਪਰਮੁ ਤੱਤ ਰਜ਼ਾ ਨਾਮ ਵਿਚ ਲੀਨ ਹੋਣਾ ਹੈ। ਤਾਂਤੇ ਨਾਮ ਵਿਖੇ ਲੀਨਤਾ ਹੀ ਸਤਿਗੁਰ ਮਾਂਹਿ ਜੋਤੀ ਜੋਤਿ ਸਮਾਉਣਾ ਹੈ ਅਤੇ ਜੀਉਂਦੇ-ਜੀ ਸਮਾਇ ਜਾਣਾ ਅਤੇ ਸਰੀਰ ਤਿਆਗ ਕੇ ਭੀ ਸਮਾਇ ਰਹਿਣਾ ਹੈ। ਜਿਸ ਨੂੰ ਮਨ ਬਚ ਕ੍ਰਮ ਕਰਕੇ ਗੁਰਬਾਣੀ ਉਤੇ ਸ਼ਰਧਾ-ਭਾਵਨਾ ਆਈ ਹੈ,ਤਿਸ ਦੇ, ਕੇਵਲ ਤਿਸ ਦੇ ਅੰਤਰਿ ਹੀ (ਰੋਮ ਰੋਮ ਵਿਖੇ) ਗੁਰਮਤਿ ਨਾਮੁ ਰਮਿਆ

ਹੈ । ਵਾਹ ਕੈਸਾ ਭਰਮ-ਨਿਵਾਰਨੀ-ਗੁਰਵਾਕ ਹੈ :—"ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿਨਾਮਾ" । ਚਹੁ ਜੁਗਾਂ ਦਾ ਹੁਣੇ ਇਸ ਜੁਗ ਅੰਦਰਿ ਛੀ-ਜ਼ਮਾਨਾ ਹੀ ਨਿਬੇੜਾ ਹੋਣਾ ਹੈ, ਕਿਉਂਕਿ ਏਸੇ ਜੁਗ ਜ਼ਮਾਨੇ ਅੰਦਰ ਹੀ ਸਾਰੇ ਜੁਗਾਂ ਦਾ ਨਿਬੇੜਾ ਕਰਨ ਲਈ, ਇਸ ਜੁਗ ਸਮੇਤ ਸਾਰੇ ਜੁਗਾਂ ਦਾ ਨਿਸਤਾਰਾ ਕਰਨ ਲਈ ਗੁਰੂ ਸਤਿਗੁਰ ਸੱਚੇ ਵੈਦ, ਗੁਰੂ ਗੁਰ ਨਾਨਕ ਸਾਹਿਬ ਦੇ ਦੁਆਰਿਓਂ ਨਰ ਮਨੁੱਖਾਂ ਨੂੰ ਇਕੋ ਨਿਧਾਨ, ਨਾਮ ਰੂਪੀ ਸੱਚਾ ਨਿਧਾਨ ਮਿਲਿਆ ਹੈ ।

ਸੋ ਜਿਨ੍ਹਾਂ ਗੁਰਮੁਖਾਂ ਇਸ ਸੱਚੇ ਨਾਮ-ਨਿਧਾਨ ਨੂੰ ਸੰਚਿਆ ਹੈ (ਜਪਿਆ, ਧਿਆਇਆ ਹੈ ਨਾਮ ਨੂੰ), ਸੋ ਜਗ ਵਿਖੇ, ਇਸ ਸੰਸਾਰ ਅੰਦਰਿ ਸੇਈ ਗੁਰਮੁਖ ਜਨ ਹੀ ਪੂਰੇ ਉਤਰਦੇ ਹਨ; ਅਤੇ ਦਰ-ਪਰਵਾਨ ਪਏ ਹਨ । ਤਾਂਤੇ ਗੁਰਮਤਿ ਨਾਮ, ਸੱਚੇ ਨਾਮ ਨੂੰ ਕਹਿਣ ਸੁਨਣ ਅਤੇ ਕਮਾਉਣਹਾਰੇ ਸਭੇ ਹੀ ਸੁਖ ਧਾਮ ਨੂੰ ਪ੍ਰਾਪਤ ਹੋਣਗੇ ਅਤੇ ਸੱਚੇ ਨਿਧਾਨ ਦੇ ਧਨੀ ਬਣਨਗੇ । ਨਾਮ-ਧਰੀਕ ਸਿਖਾਂ ਨੂੰ ਨਾਮ ਦ੍ਰਿੜ੍ਹ ਨਾ ਹੋਣ ਦਾ ਅਸਲ ਕਾਰਨ ਇਹ ਹੈ ਕਿ ਉਨ੍ਹਾਂ ਦੀ "ਇਹ ਬਾਣੀ ਜੋ ਜੀਅਹੁ ਜਾਣੈ" ਦੇ ਗੁਰਵਾਕ ਭਾਵ ਵਾਲੀ ਸ਼ਰਧਾ-ਬਿਰਤੀ ਨਹੀਂ ਹੋਈ । ਜੇ ਹੋ ਜਾਵੇ ਅਤੇ ਅਜਿਹੀ ਸ਼ਰਧਾ-ਭਾਵਨੀ ਆ ਜਾਵੇ ਤਾਂ ਉਨ੍ਹਾਂ ਦੇ ਰਿਦੰਤਰਿ ਨਾਮ ਜ਼ਰੂਰ ਦ੍ਰਿੜ੍ਹ ਹੋ ਜਾਵੇ ਅਤੇ ਉਹ ਤੱਤਪਰ ਹੋ ਕੇ ਨਾਮ ਨੂੰ ਜਪਣ ਲਗ ਜਾਣ ।

ਗਿਆਨ ਵਿਚਾਰ ਦੇ ਗੁਮਾਨੀ ਲੋਕ, ਬਹੁਤੀਆਂ ਅਕਲਾਂ ਵਾਲੇ ਪੜ੍ਹਾਕੂ ਅਕਲੱਈਆਂ ਦੀ ਸ਼ਰਧਾ ਨਾਮ ਜਪਣ ਵਾਲੀ ਗੱਲ ਤੇ ਠਹਿਰਦੀ ਨਹੀਂ । ਓਹ ਨਾਮ ਜਪਣ ਨੂੰ ਇਕ ਕਮਲੀ ਜਿਹੀ ਅਤੇ ਫੋਕੀ ਅਤੇ ਸੌਖੀ ਸਧਾਰਨ ਗੱਲ ਸਮਝਦੇ ਹਨ, ਜੋ ਗਿਆਨ ਦੇ ਮਹੱਤ ਤੋਂ ਓਹਨਾਂ ਨੂੰ ਬਹੁਤ ਨੀਵੀਂ ਭਾਸਦੀ ਹੈ । ਏਸ ਕਰਕੇ ਓਹ ਇਕ-ਦਮ ਟੀਸੀ ਦੀਆਂ ਗੱਲਾਂ ਸੋਚਣ ਚਿਤਵਣ ਲਗ ਪੈਂਦੇ ਹਨ ਅਤੇ ਨਾਮ ਨੂੰ ਟੀਸੀ ਦੀ ਉੱਚੀ ਸੋਚ ਵਿਚਾਰ ਵਿਚ ਲੈ ਜਾਣਾ ਹੀ ਗੁਰਮਤਿ ਦੀ ਗੌਰਵਤਾ ਸਮਝਦੇ ਹਨ । ਸਾਧਾਰਨ ਨਾਮ ਜਪਣ ਨੂੰ ਓਹ ਇਕ ਹੋਲੀ ਹਲਕੀ ਜਿਹੀ ਗੱਲ ਸ਼ੁਮਾਰ ਕਰਦੇ ਹਨ । ਕਈ ਤਾਂ ਨਾਮ ਨੂੰ ਜਾਪ ਬਿਵਸਥਾ ਤੋਂ ਅਗਮ ਅਗੋਚਰ ਸਰਬ ਵਿਆਪਕ ਹੋਂਦ ਦੀ ਤਾਰੀਫ਼ ਵਿਚ ਵਿਆਪਤ ਕਰਦੇ ਹਨ ਅਤੇ ਕਈ ਸਤਿਨਾਮੀਏ ਗਿਆਨੀ ਗੁਣੀ ਨਾਮ ਬਿਵਸਥਾ ਨੂੰ ਸੁਰਤਿ-ਮੰਡਲਾਂ ਦੀਆਂ ਖੇਡਾਂ ਹੀ ਦਸਦੇ ਹਨ । ਓਹ ਕਹਿੰਦੇ ਹਨ ਜਦੋਂ ਸੁਰਤਿ-ਮੰਡਲ ਵਾਲੀ ਮੰਜ਼ਲ ਪ੍ਰਾਪਤ ਹੋਵੇਗੀ, ਓਦੋਂ ਇਹ ਅਗੰਮੀ ਨਾਮ ਆਪੇ ਸੁਣਨ ਲਗ ਪਵੇਗਾ ਅਤੇ ਓਦੋਂ ਹੀ ਜਗਿਆਸੂ ਦਾ ਧਿਆਨ ਨਾਮ ਧਿਆਉਣ ਵਿਚ ਜੁੜੇਗਾ ਅਤੇ ਓਦੋਂ ਹੀ ਓਸ ਅਗੰਮ ਅਗੋਚਰੀ ਨਾਮ ਦੇ ਸੁਣਨ ਮੰਨਣ ਨਿਧਿਆਸਨ ਦੀਆਂ ਸ਼ਕਤੀਆਂ ਪ੍ਰਫੁਲਤ ਹੋਣਗੀਆਂ ।

ਅਸੀਂ ਅਜਿਹੇ ਸੁਰਤਿ-ਮੰਡਲੀਆਂ ਨੂੰ ਪੁਛਦੇ ਹਾਂ ਕਿ ਸੁਰਤਿ ਮੰਡਲ ਵਿਚ ਲੈ ਜਾਣ ਦੀ ਉਪਾਉ-ਜੁਗਤੀ ਯਾ ਪ੍ਰੀਸ਼ਰਮ-ਕਾਰਾਈ ਓਹਨਾਂ ਪਾਸ ਕਿਹੜੀ ਹੈ ? ਓਹਨਾਂ

ਦੀ ਅਨੁਮਾਨੀ ਅੰਤਰਿ ਆਤਮਕ ਅਨਭਵੀ ਮੰਜ਼ਲ ਨੂੰ ਪਹੁੰਚਣ ਵਾਸਤੇ ਕਿਹੜਾ ਅਮਲ ਅਭਿਆਸ ਹੈ ? ਕੇਵਲ ਫ਼ਿਕਰ ਸੋਚ (Imagination) ਨਾਲ ਹੀ ਓਹ ਉੱਚ ਬਿਵਸਥਾ ਨੂੰ ਪਹੁੰਚਿਆ ਲੋੜਦੇ ਹਨ ? ਅਥਵਾ Meditation ਯਾ ਅੰਤਰਮੁਖਤਾ (Introspection) ਵਾਲੀ Positive attitude (ਉਸਾਰੂ ਵਤੀਰਾ) ਧਾਰਨ ਕਰ ਕੇ ਉਸ ਬ੍ਰਹਮ-ਕਲਾ ਦੇ ਪਦ ਨੂੰ ਪ੍ਰਾਪਤ ਕਰਿਆ ਮੰਨਦੇ ਹਨ ? ਪਰ ਇਹ ਸਾਰੀਆਂ ਬਿਰਤੀਆਂ ਗੁਰਮੱਤਿ ਦੇ ਪ੍ਰਤਿਕੂਲ ਹਨ। "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ" ਅਤੇ "ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ"* ਵਾਲੇ ਗੁਰਵਾਕ ਹੀ ਇਸ ਮਨ-ਕਲਪਤ ਅਮਲ-ਅਭਿਆਸ ਦਾ ਖੰਡਨ ਕਰ ਦਿੰਦੇ ਹਨ। ਪਰਮ ਪਦ ਨੂੰ ਪਹੁੰਚਣ ਲਈ ਤਾਂ ਨਾਮ ਅਭਿਆਸ ਕਮਾਈ ਦੀ ਲੋੜ ਹੈ। ਅਲਪੱਗ ਮੱਤੜੀਆਂ ਦੇ ਮਨ-ਕਲਪਤ ਅਮਲ ਅਭਿ-ਆਸ ਜੇ ਕਾਫ਼ੀ ਹੁੰਦੇ ਤਾਂ ਸਰਬੱਗ ਸਤਿਗੁਰੂ ਨੂੰ ਨਾਮ-ਦਾਰੂ ਲਿਆਉਣ, ਵਰਤਣ ਵਰਤਾਣ ਦੀ ਕੀ ਲੋੜ ਸੀ ? ਨਾਮ ਦੁਆਰਾ ਹੀ ਸੁਰਤੀਆਂ ਬਿਰਤੀਆਂ ਖੁਲ੍ਹਣੀਆਂ ਹਨ। ਅਗਮ ਅਗੋਚਰੀ ਮੰਜ਼ਲਾਂ ਤੋੜੀ ਧੁਰ ਪਹੁੰਚਾਵਣ ਲਈ ਧੁਰ ਕੀ ਆਈ ਅਗਮ ਅਗੋਚਰੀ ਅਉਖਧੀ, ਹਾਂ ਜੀ ਗੁਰੂ ਨਾਨਕ ਸੱਚੇ ਵੈਦ ਦੀ ਰਾਹੀਂ ਧੁਰ ਤੋਂ ਆਈ ਅਮਰ-ਜੀਵਨੀ ਜੀਵਨ-ਬੂਟੀ ਹੀ ਗੁਣਕਾਰੀ ਹੈ।

ਅਸਲ ਗੱਲ ਇਹ ਹੈ ਕਿ ਆਮ ਜਗਿਆਸੂ ਇਸ ਜੀਵਨ-ਬੂਟੀ ਦੀ ਅੰਮ੍ਰਿਤ-ਕਲਾ ਤੋਂ ਉਕੇ ਹੀ ਅਸ਼ਰਧਕ ਹਨ, ਉਹਨਾਂ ਨੂੰ ਇਹ ਪਤੀਜ ਨਹੀਂ ਆਉਂਦੀ ਕਿ ਨਾਮ ਵਿਚ ਪਾਰਸ-ਕਲਾ ਹੈ। ਉਹ ਇਸ ਪਾਰਸ ਨੂੰ ਪਰਸਦੇ ਹੀ ਨਹੀਂ। ਪਰਸਣ ਤਾਂ ਜੇ ਉਨ੍ਹਾਂ ਨੂੰ ਨਾਮ ਦੇ ਪਾਰਸ ਰੂਪ ਹੋਣ ਵਿਚ ਸ਼ਰਧਾ ਅਤੇ ਸੱਚਾ ਯਕੀਨ ਭਰੋਸਾ ਹੋਵੇ। ਪਾਰਸ ਪਰਸੇ ਬਿਨਾਂ ਜੇ ਕੋਈ ਲੋਹੇ ਨੂੰ ਸੋਨਾ ਬਣਾਉਣਾ ਲੋਚੇ ਤਾਂ ਕਦੇ ਮੁਮਕਿਨ ਨਹੀਂ। ਯਥਾ ਗੁਰਵਾਕ—

ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥

ਰਾਮਕਲੀ ਰਵਿਦਾਸ ਜੀ, ਪੰਨਾ ੯੭੩

ਨਾਮ ਨੂੰ ਜਪਣਾ, ਨਾਮ ਦਾ ਅਭਿਆਸ ਕਰਨਾ ਨਾਮ ਰੂਪੀ ਪਾਰਸ ਨੂੰ ਪਰਸਣਾ ਹੈ। ਪਰ ਇਸ ਦੀ ਪਾਰਸ-ਕਲਾ ਨੂੰ ਸੋਈ ਜਾਣਦੇ ਹਨ ਜਿਨ੍ਹਾਂ ਨੇ ਕਿ ਇਸ ਨੂੰ ਪਰਸਿਆ ਹੋਵੇ। ਪਰ ਇਹ ਐਸਾ ਪਾਰਸ ਹੈ ਜਿਸ ਨੂੰ ਖਿਨ ਖਿਨ ਪਰਸਣ ਦੀ ਲੋੜ ਹੈ। ਜਿਉਂ ਜਿਉਂ ਇਸ ਨੂੰ ਪਰਸੋਗੇ ਤਿਉਂ ਤਿਉਂ ਪਾਰਸ ਹੁੰਦੇ ਚਲੇ ਜਾਓਗੇ। ਪਾਰਸ-ਕਲਾ ਦੀਆਂ ਡਿਗਰੀਆਂ ਪਰੇ ਤੋਂ ਪਰੇ ਹਨ ਤੇ ਪਾਰਸ ਪਰਸਣ ਵਾਲਾ ਅਮਲ-ਅਭਿਆਸ ਭੀ ਪਰੇ ਤੋਂ ਪਰੇ ਹੈ। ਲੋਕ ਤਾਂ ਛੂ-ਮੰਤਰ ਕੀ ਛਾਈ ਹੀ ਲੋੜਦੇ ਹਨ, ਪਰ ਗੁਰੂ ਘਰ ਵਿਚ ਸਭ ਕੁਛ ਹੈ। ਅੰਮ੍ਰਿਤ ਨਾਮ ਪਾਰਸ ਨਾਮ ਦੀ ਕਮਾਈ ਵਾਲੇ ਪੰਜਾਂ ਪਿਆਰਿਆਂ

---

*ਜਪੁਜੀ, ਪਉੜੀ ੧, ਪੰਨਾ ੧

ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਜਿਸ ਅੰਮ੍ਰਿਤ-ਅਧਿਕਾਰੀ ਸਿੱਖੀ ਦੇ ਜਗਿਆਸੂ ਨੂੰ ਅੰਮ੍ਰਿਤ ਛਕਣ ਸਮੇਂ ਨਾਮ ਗੁਰਮੰਤ੍ਰ ਦੀ ਅਮਰ-ਜੀਵਨੀ-ਗੁੜ੍ਹਤੀ ਮਿਲ ਗਈ, ਉਸ ਦੇ ਅੰਤਰ-ਆਤਮੇ ਅੰਮ੍ਰਿਤ ਛਕਣ-ਸਾਰ ਅਤੇ ਅੰਮ੍ਰਿਤ-ਨਾਮ ਮਿਲਣ ਸਾਰ ਹੀ ਛਿਨਕ-ਮਾਤਰ ਵਿਚ ਪਾਰਸ-ਕਲਾ ਪਰਵੇਸ਼ ਹੋ ਜਾਵੰਦੀ ਹੈ। ਰਸ-ਜੋਤਿ-ਪ੍ਰਕਾਸ਼ ਵਾਲੀ ਬਿਵਸਥਾ ਕੇਵਲ ਇਸ ਅੰਮ੍ਰਿਤ-ਨਾਮ ਦੀ ਪਾਰਸ-ਕਲਾ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਜਿਉਂ ਜਿਉਂ ਨਾਮ ਅਭਿਆਸ ਕਮਾਈ ਹੋਵੇਗੀ, ਤਿਉਂ ਤਿਉਂ ਰਸ-ਜੋਤਿ-ਪ੍ਰਕਾਸ਼ ਕਣੀ ਦਾ ਵਿਗਾਸ ਵਧੇਰੇ ਤੋਂ ਵਧੇਰੇ ਹੁੰਦਾ ਚਲਾ ਜਾਏਗਾ। ਇਸ ਜੋਤਿ-ਪ੍ਰਕਾਸ਼-ਬਿਵਸਥਾ ਦੇ ਚੜ੍ਹਾਉ ਦਾ ਥਾਹ ਕੁਛ ਨਹੀਂ। ਪਰੇ ਤੋਂ ਪਰੇ ਹੈ। ਅਤੇ ਨਾਮ ਅਭਿਆਸ ਕਮਾਈ ਦੀ ਭੀ ਥਾਹ ਨਹੀਂ ਹੈ।

ਜਿਨ੍ਹਾਂ ਪੂਰਬ-ਅੰਕੂਰ ਕਰਮ-ਕਰੂਰੀ-ਜਨਾਂ ਉਤੇ ਅੰਮ੍ਰਿਤ ਛਕਣ ਸਮੇਂ ਉੱਪਰ ਲਿਖੇ ਅਨੁਸਾਰ ਤੱਤ ਕਾਲ ਹੀ ਰਸ-ਜੋਤਿ-ਪ੍ਰਕਾਸ਼ ਵਾਲੀ ਖੇਡ ਨਹੀਂ ਵਰਤਦੀ, ਪਰ ਨਾਮ ਗੁਰਮੰਤ੍ਰ ਦੀ ਦ੍ਰਿੜ੍ਹ ਪ੍ਰਾਪਤੀ ਹੋ ਜਾਂਦੀ ਹੈ, ਉਹ ਭੀ ਨਾਮ ਅਭਿਆਸ ਕਮਾਈ ਦੁਆਰਾ ਰਸ-ਜੋਤਿ-ਪ੍ਰਕਾਸ਼ ਵਾਲਾ ਜਲਵਾ ਦੇਖ ਸਕਦੇ ਹਨ। ਪਰ ਇਸ ਰਸ-ਜੋਤਿ-ਪ੍ਰਕਾਸ਼ ਦੇ ਜਲਵੇ ਵਾਲੀ ਭੀ ਅਕਥ ਕਥਾ ਹੈ। ਸੋ ਇਸ ਵਿਚ ਰੰਚਕ ਸੰਦੇਹ ਨਹੀਂ ਕਿ ਅਭਿਆਸੀ ਜਨ ਪਰ ਨਾਮ ਅਭਿਆਸ ਕਮਾਈ ਦੁਆਰਾ ਇਹ ਦਸ਼ਾ ਜ਼ਰੂਰ ਵਰਤਦੀ ਹੈ, ਕਿਉਂਕਿ ਨਾਮ ਵਿਚ ਪਾਰਸ-ਕਲਾ ਹੈ। ਜਿਉਂ ਜਿਉਂ ਇਸ ਨੂੰ ਪਰਸੋਗੇ, ਅਰਥਾਤ ਜਿਉਂ ਜਿਉਂ ਇਸ ਦੀ ਅਭਿਆਸ ਕਮਾਈ ਕਰੋਗੇ, ਤਿਉਂ ਤਿਉਂ ਇਸ ਦਾ ਪਾਰਸ-ਤਿਲਸਮੀ-ਮੁਅਜਜ਼ਾ (ਜਾਦੂ ਭਰੀ ਕਰਾਮਾਤ) ਵਰਤਦਾ ਜਾਣਾ ਹੈ।

ਲੋਕੀ ਕਹਿੰਦੇ ਹਨ ਕਿ ਬਥੇਰਾ ਬਾਣੀ ਪੜ੍ਹਦੇ ਹਾਂ, ਬਥੇਰਾ ਨਾਮ ਜਪਦੇ ਹਾਂ, ਕੁਛ ਨਹੀਂ ਬਣਦਾ, ਸਾਨੂੰ ਐਨੇ ਸਾਲ ਹੋ ਗਏ ਪਰ ਜੋ ਕੁਛ ਨਾਮ ਬਾਣੀ ਸੁਨਣ ਪੜ੍ਹਨ ਦਾ ਮਹਾਤਮ ਗੁਰਬਾਣੀ ਵਿਚ ਲਿਖਿਆ ਹੈ, ਉਸ ਬਿਵਸਥਾ ਵਾਲੀ ਘਟਨਾ ਨਹੀਂ ਘਟੀ। ਇਹ ਉਨ੍ਹਾਂ ਦਾ ਕਹਿਣਾ ਫ਼ਜ਼ੂਲ ਹੈ। ਯਾ ਤਾਂ ਉਨ੍ਹਾਂ ਨੂੰ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤ ਛਕਣ ਦੀ ਬਿਧੀ ਅਤੇ ਗੁਰਮੰਤ੍ਰ ਦੀ ਪ੍ਰਾਪਤੀ ਨਹੀਂ ਹੋਈ, ਯਾ ਅੰਮ੍ਰਿਤ ਛਕਣ ਪਸਚਾਤ ਕੁਛ ਬਿਘਨ ਪੈ ਗਿਆ ਹੈ। ਇਹ ਗੱਲ ਪੱਕੀ ਹੈ ਕਿ ਨਿਗੁਰੇ ਪੁਰਸ਼ਾਂ ਨੂੰ, ਜਿਨ੍ਹਾਂ ਨੇ ਅੰਮ੍ਰਿਤ ਨਹੀਂ ਛਕਿਆ, ਨਾਮ ਨਹੀਂ ਪ੍ਰਾਪਤ ਹੋ ਸਕਦਾ। ਨਾਮ ਦੀ ਪ੍ਰਾਪਤੀ ਪਿਛੋਂ ਨਾਮ ਦੀ ਕਮਾਈ (ਸਿਮਰਨ) ਗੁਰਬਾਣੀ ਦੀ ਅਤੇ ਕੇਵਲ ਗੁਰਬਾਣੀ ਦੀ ਕਮਾਈ ਉਨ੍ਹਾਂ ਦੀ ਰੂੰਗੇ ਮਾਤਰ ਹੀ ਹੁੰਦੀ ਹੈ, ਅਤੇ ਅੰਮ੍ਰਿਤ ਛਕ ਕੇ, ਨਾਮ ਪ੍ਰਾਪਤ ਕਰ ਕੇ ਭੀ ਬਹੁਤ ਸਾਰੇ ਜਗਿਆਸੂ ਐਸੇ ਹੁੰਦੇ ਹਨ ਕਿ ਜਿਨ੍ਹਾਂ ਨੂੰ ਅੰਮ੍ਰਿਤ ਛਕਣ ਸਮੇਂ ਨਾਮ-ਰਸ ਪ੍ਰਕਾਸ਼ਤ ਨਹੀਂ ਹੋਇਆ ਹੁੰਦਾ। ਤਾਂ ਤੇ ਓਹਨਾਂ ਦੀ ਨਾਮ ਦੀ ਅਤੇ ਬਾਣੀ ਦੀ ਕਮਾਈ ਬਹੁਤ ਥੋੜੀ ਹੁੰਦੀ ਹੈ। ਨਾਮ ਬਾਣੀ ਵਿਚ ਲਥ-ਪਥ ਹੋ ਕੇ

ਜੁਟੇ ਬਿਨਾਂ ਤਾਂ "ਸੇਵਾ ਥੋਰੀ ਮਾਗਨੁ ਬਹੁਤਾ"* ਵਾਲੀ ਗੱਲ ਹੀ ਰਹਿ ਜਾਂਦੀ ਹੈ। ਜਿਸ ਪ੍ਰਕਾਰ ਕਿ ਮਾਇਆ ਦੇ ਧੰਧ ਬੰਧ ਵਿਚ ਪ੍ਰਾਣੀ ਲਥ-ਪਥ ਅਤੇ ਲੰਪਟ ਰਹਿੰਦਾ ਹੈ, ਇਸ ਪ੍ਰਕਾਰ ਇਕ ਵਾਰ ਤਾਂ ਰਾਤ ਦਿਨ ਕਰਕੇ ਨਾਮ-ਕਮਾਈ ਵਿਚ ਜੁਟਣਾ ਪੈਂਦਾ ਹੈ। ਪਹਿਲੇ ਪਹਿਲ ਸਿਲ ਅਲੂਣੀ ਚੱਟਣੀ ਪੈਂਦੀ ਹੈ, ਜਦ ਤਾਈਂ ਕਿ ਨਾਮ ਦਾ ਰਸ ਨਹੀਂ ਆਉਂਦਾ। ਪਹਿਲਾਂ ਤਾਂ ਇਸ ਜੀਉੜੇ ਨੂੰ ਜਨਮ ਜਨਮ ਦੀ ਮੈਲ ਲਗੀ ਹੋਈ ਹੁੰਦੀ ਹੈ, ਫੇਰ ਏਸ ਜਨਮ ਵਿਚ ਆ ਕੇ ਭੀ ਮਸਾਂ ਪਾਸੰਗ ਮਾਤਰ ਹੀ ਇਸ ਦੀ ਕਮਾਈ ਹੁੰਦੀ ਹੈ। ਤਾਂ ਅਨਮਾਨ ਲਗਾ ਲਵੋ ਕਿ ਓਸ ਦਾ ਇਹ ਆਖਣਾ ਕੀ ਅਰਥ ਰਖਦਾ ਹੈ ਕਿ ਮੈਂ ਬੜੀ ਕਮਾਈ ਕੀਤੀ, ਬੜੀ ਬਾਣੀ ਪੜ੍ਹੀ ਸੁਣੀ, ਪਰ ਕਖ ਨਹੀਂ ਬਣਿਆ। ਇਹ ਉਸ ਦਾ ਆਖਣਾ ਗ਼ਲਤ ਅਤੇ ਕੋਰਾ ਝੂਠ ਹੈ। ਜਨਮ ਜਨਮ ਦੇ ਕੁਕਰਮਾਂ ਦੀ ਮੈਲ ਦੇ ਮੁਕਾਬਲੇ ਵਿਚ ਕਮਾਈ ਤਾਂ ਨਹੁੰ ਮਾਤਰ ਭੀ ਨਹੀਂ ਹੁੰਦੀ। ਸਮੇਂ ਦਾ ਦਸੌਂਧ ਭੀ ਨਹੀਂ ਲੇਖੇ ਲਗਦਾ ਨਾਮ ਬਾਣੀ ਦੀ ਕਮਾਈ ਵਿਚ, ਤਾਂ ਉਸ ਦਾ ਸ਼ੰਕਾ ਬਿਰਥਾ ਅਤੇ ਬਿਲਕੁਲ ਫ਼ਜ਼ੂਲ ਹੈ। ਵੈਦ-ਗੁਰੂ ਦੇ ਹੁਕਮ ਅਨੁਸਾਰ ਓਹ ਕਮਾਈ ਹੀ ਨਹੀਂ ਕਰਦਾ ਅਤੇ ਨਾ ਹੀ ਵੈਦ ਗੁਰੂ ਦੀ ਹਦਾਇਤ ਅਨੁਸਾਰ ਪੱਥ ਸੰਜਮ ਰਖਦਾ ਹੈ ਅਤੇ ਬਿਰਥਾ ਦੋਸ਼ ਨਾਮ ਬਾਣੀ ਨੂੰ ਦਿੰਦਾ ਹੈ। ਕੀ "ਦਮਿ ਦਮਿ ਸਦਾ ਸਮਾ੍ਲਦਾ ਦੰਮੁ ਨ ਬਿਰਥਾ ਜਾਇ"‡ ਦੇ ਗੁਰਵਾਕ ਅਨੁਸਾਰੀ ਹਦਾਇਤ ਉਤੇ ਓਹ ਪੂਰੀ ਵਰਤੋਂ ਕਰਦਾ ਹੈ? ਕਦੇ ਨਹੀਂ। ਜੇ ਕਰੇ ਤਾਂ ਨਾਮ ਬਾਣੀ ਦੀ ਪਾਰਸ-ਕਲਾ ਜ਼ਰੂਰ ਵਰਤੇ :—

> ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ
> ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ॥...
> ਗਾਏ ਸੁਨੈ ਆਖੇਂ ਮੀਚੈ ਪਾਈਐ ਨ ਪਰਮ ਪਦੁ
> ਗੁਰ ਉਪਦੇਸ ਗਹਿ ਜੌ ਲੌ ਨਾ ਕਮਾਈਐ ॥੪੩੯॥
>
> ਭਾਈ ਗੁਰਦਾਸ ਜੀ, ਕਬਿਤ ਸਵਈਏ

ਵਾਲਾ ਭਾਈ ਗੁਰਦਾਸ ਜੀ ਦਾ ਭਾਵ ਬਿਲਕੁਲ ਸਤਿ ਹੈ। ਬਸ! ਗੁਰ-ਉਪਦੇਸ਼ ਗਹਿ ਕਰ ਕੇ ਕਮਾਉਣ ਵਿਚ ਹੀ ਕਸਰ ਰਹਿ ਜਾਂਦੀ ਹੈ। ਆਮ ਤੌਰ ਤੇ ਤਾਂ ਇਸ ਗੁਰ-ਉਪਦੇਸ਼ ਨੂੰ ਲੋਕੀ ਸਰਸਰੀ ਅਰਥਾਂ ਵਾਲਾ ਉਪਦੇਸ਼ ਹੀ ਸਮਝਦੇ ਹਨ, ਪਰ ਗੁਰਮਤਿ ਦਾ ਸੱਚਾ ਉਪਦੇਸ਼ ਕੀ ਹੈ ਅਤੇ ਉਸ ਉਤੇ ਅਮਲ ਕਰਨ ਦੀ ਪਾਰਸ-ਕਲਾ ਕੀ ਵਰਤਦੀ ਹੈ, ਓਹ ਇਸ ਇਕ ਗੁਰਵਾਕ ਪੰਗਤੀ ਵਿਚ ਬੜੀ ਅਸਚਰਜ ਸੁੰਦਰਤਾ ਸਹਿਤ ਗੁੰਫਤ ਹੈ। ਯਥਾ :—

> ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥(੪॥੧੭॥੮੭)
>
> ਸਿਰੀਰਾਗੁ ਮ: ੫, ਪੰਨਾ ੪੮

---

*ਸੂਹੀ ਮ: ੫, ਪੰਨਾ ੭੩੮

‡ਬਿਹਾਗੜੇ ਕੀ ਵਾਰ (੨॥੧੯) ਪੰਨਾ ੫੫੬

ਭਾਵ, ਨਾਮ ਜਪਣ ਰੂਪ ਸੱਚੇ ਹੁਕਮ ਉਪਦੇਸ਼ ਦੀ ਪਾਰਸ-ਕਮਾਈ ਦੇ ਤੁਫ਼ੈਲ ਜਨਮ ਜਨਮ ਦੀ ਮੈਲ ਕੱਟੀ ਜਾਂਦੀ ਹੈ।

ਹੁਣ ਜੀਉ ਕਰਦਾ ਹੈ ਕਿ ਨਾਮ ਜਪਣ ਦੀ ਪਾਰਸ-ਕਲਾ ਪ੍ਰਥਾਇ ਕੁਛਕੁ ਗੁਰ-ਪ੍ਰਮਾਣਾਂ ਦੀ ਲੜੀ ਲਿਖੀ ਜਾਏ, ਤਾਕਿ ਇਹ ਗੱਲ ਭਲੀਭਾਂਤ ਸਿਧ ਹੋ ਜਾਵੇ ਕਿ ਨਾਮ ਜਪਣਾ ਕਦੇ ਬਿਰਥਾ ਨਹੀਂ ਜਾਂਦਾ। ਨਾਮ ਰੂਪੀ ਅਉਖਧੀ ਵਰਤਣ ਕਰਿ, ਸਾਰੇ ਸੁਰੀਰਕ ਅਤੇ ਮਾਨਸਕ ਰੋਗਾਂ ਦਾ ਖ਼ਾਤਮਾ ਹੋ ਜਾਂਦਾ ਹੈ ਅਤੇ ਨਾਮ ਦੇ ਜਪਣ ਕਰਿ ਅਮਿਤ ਬਰਕਤਾਂ ਆ ਵੁਠਦੀਆਂ ਹਨ ਅਤੇ ਅਕਲ ਕਲਾ ਮਈ ਨਾਨਾ ਪ੍ਰਕਾਰ ਦੀ ਪਾਰਸ ਸ਼ਕਤਿ ਪ੍ਰਾਪਤ ਹੁੰਦੀ ਹੈ। ਤਾਂਤੇ ਨਾਮ ਦੀ ਮਹਿਮਾ ਵਾਲੇ ਗੁਰਪ੍ਰਮਾਣ ਲਿਖਣੇ ਲਾਜ਼ਮੀ ਹਨ। ਯਥਾ ਗੁਰਵਾਕ :—

੧. ਨਾਮੁ ਲੈਤ ਮਨੁ ਪਰਗਟੁ ਭਇਆ ॥ ਨਾਮੁ ਲੈਤ ਪਾਪੁ ਤਨ ਤੇ ਗਇਆ ॥
ਨਾਮੁ ਲੈਤ ਸਗਲ ਪੁਰਬਾਇਆ ॥ ਨਾਮੁ ਲੈਤ ਅਠਸਠਿ ਮਜਨਾਇਆ ॥੧॥
ਤੀਰਥੁ ਹਮਰਾ ਹਰਿ ਕੋ ਨਾਮੁ ॥
ਗੁਰਿ ਉਪਦੇਸਿਆ ਤਤੁ ਗਿਆਨੁ ॥੧॥ਰਹਾਉ॥
ਨਾਮੁ ਲੈਤ ਦੁਖੁ ਦੂਰਿ ਪਰਾਨਾ ॥ ਨਾਮੁ ਲੈਤ ਅਤਿ ਮੂੜ ਸੁਗਿਆਨਾ ॥
ਨਾਮੁ ਲੈਤ ਪਰਗਟਿ ਉਜੀਆਰਾ ॥ ਨਾਮੁ ਲੈਤ ਛੁਟੇ ਜੰਜਾਰਾ ॥੨॥
ਨਾਮੁ ਲੈਤ ਜਮੁ ਨੇੜਿ ਨ ਆਵੈ ॥ ਨਾਮੁ ਲੈਤ ਦਰਗਹ ਸੁਖੁ ਪਾਵੈ ॥
ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥ ਨਾਮੁ ਹਮਾਰੀ ਸਾਚੀ ਰਾਸਿ ॥੩॥
ਗੁਰਿ ਉਪਦੇਸੁ ਕਹਿਓ ਇਹੁ ਸਾਰੁ ॥ ਹਰਿ ਕੀਰਤਿ ਮਨ ਨਾਮੁ ਅਧਾਰੁ ॥
ਨਾਨਕ ਉਧਰੇ ਨਾਮ ਪੁਨਹਚਾਰ ॥
ਅਵਰ ਕਰਮ ਲੋਕਹਿ ਪਤੀਆਰ ॥੪॥੧੨॥੨੫॥

ਭੈਰਉ ਮ: ੫, ਪੰਨਾ ੧੧੪੨

੨. ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ ॥
ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥੧॥
ਨਾਮੁ ਰਤਨੁ ਮੇਰੈ ਭੰਡਾਰ ॥ ਅਗਮ ਅਮੋਲਾ ਅਪਰ ਅਪਾਰ ॥੧॥ਰਹਾਉ॥
ਨਾਮੁ ਹਮਾਰੈ ਨਿਹਚਲ ਧਨੀ ॥ ਨਾਮ ਕੀ ਮਹਿਮਾ ਸਭ ਮਹਿ ਬਨੀ ॥
ਨਾਮੁ ਹਮਾਰੈ ਪੂਰਾ ਸਾਹੁ ॥ ਨਾਮੁ ਹਮਾਰੈ ਬੇਪਰਵਾਹੁ ॥੨॥
ਨਾਮ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥ ਨਾਮੁ ਲੈਤ ਅਨਹਦ ਪੂਰੇ ਨਾਦ ॥੩॥
ਪ੍ਰਭ ਕਿਰਪਾ ਤੇ ਨਾਮੁ ਨਉਨਿਧਿ ਪਾਈ ॥
ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ ॥

ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ ॥੪॥੧੭॥੩੦॥
ਭੈਰਉ ਮ: ੫, ਪੰਨਾ ੧੧੪੪

੩. ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥
ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥੧॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥
ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ਰਹਾਉ॥
ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥
ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥੨॥
ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥
ਨਾਮੁ ਹਮਾਰੈ ਸਗਲ ਆਚਾਰ ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥
ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥
ਮਨਿ ਤਨਿ ਨਾਨਕ ਹਰਿ ਗੁਣ ਗਾਉ ॥
ਸਾਧ ਸੰਗਿ ਜਿਸੁ ਦੇਵੈ ਨਾਉ ॥੪॥੨੨॥੩੫॥
ਭੈਰਉ ਮ: ੫, ਪੰਨਾ ੧੧੪੫-੪੬

੪. ਸਦਾ ਸਖਾਈ ਹਰਿ ਹਰਿ ਨਾਮੁ ॥
ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ
ਨਿਕਟਿ ਨ ਆਵੈ ਤਾ ਕੈ ਜਾਮੁ ॥੧॥ਰਹਾਉ॥
ਭੈਰਉ ਮ: ੫, ਪੰਨਾ ੧੧੪੬

੫. ਰੋਗ ਦੋਖ ਗੁਰ ਸਬਦਿ ਨਿਵਾਰੇ ॥ ਨਾਮ ਅਉਖਧੁ ਮਨ ਭੀਤਰਿ ਸਾਰੇ ॥
ਗੁਰ ਭੇਟਤ ਮਨਿ ਭਇਆ ਅਨੰਦ ॥ ਸਰਬ ਨਿਧਾਨ ਨਾਮ ਭਗਵੰਤ ॥੨॥
ਭੈਰਉ ਮ: ੫, ਪੰਨਾ ੧੧੪੯

੬. ਸਭ ਤੇ ਊਚਾ ਜਾ ਕਾ ਨਾਉ ॥ ਸਦਾ ਸਦਾ ਤਾ ਕੇ ਗੁਣ ਗਾਉ ॥
ਜਿਸੁ ਸਿਮਰਤ ਸਗਲਾ ਦੁਖੁ ਜਾਇ ॥
ਸਰਬ ਸੂਖ ਵਸਹਿ ਮਨਿ ਆਇ ॥੧॥
ਸਿਮਰਿ ਮਨਾ ਤੂ ਸਾਚਾ ਸੋਇ ॥
ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ਰਹਾਉ ।
ਭੈਰਉ ਮ: ੫, ਪੰਨਾ ੧੧੪੯

੭. ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥ ਮਿਟਹਿ ਕਲੇਸ ਸੁਖ ਸਹਜਿ ਨਿਵਾਸੁ ॥
ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥ ਪੂਰੇ ਗੁਰ ਕੀ ਪਾਏ ਸੇਵ ॥੧॥
ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥੧॥ਰਹਾਉ॥

ਜੋ ਇਛਹਿ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਆਵਣ ਜਾਣ ਰਹੇ ਹਰਿ ਧਿਆਇ॥ਭਗਤਿ ਭਾਇ ਪ੍ਰਭ ਕੀ ਲਿਵ ਲਾਇ॥੨॥
ਬਿਨਸੇ ਕਾਮ ਕ੍ਰੋਧ ਅਹੰਕਾਰ ॥ ਤੂਟੇ ਮਾਇਆ ਮੋਹ ਪਿਆਰ ॥
ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥ ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਅਪਨੀ ਸੇਵਾ ਲਾਇ ॥
ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥

ਭੈਰਉ ਮ: ੫, ਪੰਨਾ ੧੧੪੮

੮. ਆਠ ਪਹਰ ਹਰਿ ਹਰਿ ਜਪੁ ਜਾਪਿ ॥ ਰਾਖਨਹਾਰ ਗੋਵਿੰਦ ਗੁਰ ਆਪਿ ॥੨॥
ਅਪਣੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥
ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥੩॥
ਨਿਰਮਲ ਸੋਭਾ ਨਿਰਮਲ ਰੀਤਿ ॥ ਪਾਰਬ੍ਰਹਮੁ ਆਇਆ ਮਨਿ ਚੀਤਿ ॥
ਕਰਿ ਕਿਰਪਾ ਗੁਰਿ ਦੀਨੋ ਦਾਨੁ ॥
ਨਾਨਕ ਪਾਇਆ ਨਾਮੁ ਨਿਧਾਨੁ ॥੪॥੩੩॥੪੬॥

ਭੈਰਉ ਮ: ੫, ਪੰਨਾ ੧੧੪੯

੯. ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥
ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥੧॥
ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥
ਰਸਕਿ ਰਸਕਿ ਹਰਿ ਕੇ ਗੁਣ ਗਾਉ ॥੧॥ਰਹਾਉ॥
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦੇਉ ਨ ਪੋਹੈ ॥
ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥ ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥੨॥
ਹਰਿ ਸਿਮਰਨ ਕੀ ਸਗਲੀ ਬੇਲਾ॥ਹਰਿ ਸਿਮਰਨੁ ਬਹੁ ਮਾਹਿ ਇਕੇਲਾ...॥੩॥

(੪॥੩੬॥੪੯) ਭੈਰਉ ਮ: ੫, ਪੰਨਾ ੧੧੫੦

੧੦. ਚੀਤਿ ਆਵੈ ਤਾਂ ਮਹਾ ਅਨੰਦ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥
ਚੀਤਿ ਆਵੈ ਤਾਂ ਸਰਧਾ ਪੂਰੀ ॥ ਚੀਤਿ ਆਵੈ ਤਾਂ ਕਬਹਿ ਨ ਝੂਰੀ ॥੧॥
ਅੰਤਰਿ ਰਾਮਰਾਇ ਪ੍ਰਗਟੇ ਆਇ ॥
ਗੁਰਿ ਪੂਰੈ ਦੀਓ ਰੰਗੁ ਲਾਇ ॥੧॥ਰਹਾਉ॥
ਚੀਤਿ ਆਵੈ ਤਾਂ ਸਰਬ ਕੋ ਰਾਜਾ ॥ ਚੀਤਿ ਆਵੈ ਤਾਂ ਪੂਰੇ ਕਾਜਾ ॥
ਚੀਤਿ ਆਵੈ ਤਾਂ ਰੰਗਿ ਗੁਲਾਲ ॥ ਚੀਤਿ ਆਵੈ ਤਾਂ ਸਦਾ ਨਿਹਾਲ ॥੨॥
ਚੀਤਿ ਆਵੈ ਤਾਂ ਸਦ ਧਨਵੰਤਾ ॥ ਚੀਤਿ ਆਵੈ ਤਾਂ ਸਦ ਨਿਭਰੰਤਾ ॥

ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥ ਚੀਤਿ ਆਵੈ ਤਾਂ ਚੂਕੀ ਕਾਣੇ ॥੩॥
ਚੀਤਿ ਆਵੈ ਤਾਂ ਸਹਜ ਘਰੁ ਪਾਇਆ ॥ ਚੀਤਿ ਆਵੈ ਤਾਂ ਸੁੰਨਿ ਸਮਾਇਆ॥
ਚੀਤਿ ਆਵੈ ਸਦ ਕੀਰਤਨੁ ਕਰਤਾ ॥
ਮਨੁ ਮਾਨਿਆ ਨਾਨਕ ਭਗਵੰਤਾ ॥੪॥੮॥੨੧॥

ਭੈਰਉ ਮ: ੫, ਪੰਨਾ ੧੧੪੧

ਉੱਪਰ ਲਿਖੇ ਗੁਰ-ਪਰਮਾਣਾਂ ਤੋਂ ਭਲੀ ਭਾਂਤਿ ਇਹ ਗੱਲ ਸਿੱਧ ਹੋ ਗਈ ਕਿ ਨਾਮ ਜਪਣ ਦੀ ਪਾਰਸ-ਕਮਾਈ ਦੁਆਰਾ ਬਹੁ ਬਹੁ ਭਾਂਤੀ ਫਲ ਸੁਤੇ ਸਹਿਜ ਹੀ ਪ੍ਰਾਪਤ ਹੋ ਜਾਂਦੇ ਹਨ। ਤਾਂਤੇ ਇਹਨਾਂ ਗੁਰ-ਪ੍ਰਮਾਣਾਂ ਤੋਂ ਨਾਮ ਦੀ ਪਾਰਸ-ਕਲਾ ਦਾ ਦ੍ਰਿੜ੍ਹ ਨਿਸਚਾ ਜੇ ਅਜੇ ਭੀ ਗੁਰਸਿੱਖਾਂ ਨੂੰ ਨਾ ਆਵੇ ਤਾਂ ਇਸ ਦਾ ਇਹੀ ਭਾਵ ਕੱਢਣਾ ਪਵੇਗਾ ਕਿ ਅਜਿਹੇ ਗੁਰਸਿੱਖਾਂ ਨੂੰ ਗੁਰਬਾਣੀ ਨੂੰ ਸਤਿ ਸਤਿ ਕਰ ਮੰਨਣ ਵਾਲੀ ਸ਼ਰਧਾ-ਭਾਵਨੀ ਨਹੀਂ ਉਪਜੀ, ਜੈਸਾ ਕਿ ਇਸ ਗੁਰਵਾਕ ਦਾ ਭਾਵ ਹੈ :—

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥੨॥ (੧੪)

ਗਉੜੀ ਕੀ ਵਾਰ, ਪੰਨਾ ੩੦੮

ਜੋ ਗੁਰੂ ਕੇ ਸ਼ਰਧਾਲੂ ਸਿਖ ਹਨ ਤਿਨ੍ਹਾਂ ਨੂੰ ਗੁਰਬਾਣੀ ਸਤਿ ਸਤਿ ਕਰਿ ਮੰਨਣ ਦੀ ਲਾਜ ਹੈ। ਓਹ ਸ਼ਰਧਾ-ਭਾਵਨੀ ਕਰਿ ਨਾਮ ਜਪਣ ਵਿਚਿ ਜੁਟ ਜਾਂਦੇ ਹਨ; ਪਰ ਜਿਨ੍ਹਾਂ ਨੂੰ ਇਹ ਸ਼ਰਧਾ-ਭਾਵਨੀ ਨਹੀਂ ਆਈ ਸੋ ਨਾਮ ਨਹੀਂ ਜਪਦੇ ਅਤੇ ਤਿਨ੍ਹਾਂ ਨੂੰ ਗੁਰਬਾਣੀ ਨੂੰ ਸਤਿ ਸਤਿ ਕਰਿ ਨਾ ਮੰਨਣ ਦੀ ਲਾਜ ਨਹੀਂ ਆਉਂਦੀ। ਅਜਿਹੇ ਲਾਜ ਲਾਹੁਣ ਵਾਲੇ ਪੁਰਸ਼ਾਂ ਪ੍ਰਤੀ ਗੁਰੂ ਸਾਹਿਬ ਦਾ ਇਹ ਵਾਕ ਹੈ :—

ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥
ਹਰਿ ਸਿਮਰਨੁ ਛਾਡਿ ਪਰਮਗਤਿ ਚਾਹੈ ॥ ਮੂਲ ਬਿਨਾ ਸਾਖਾ ਕਤ ਆਹੈ ॥੧॥
ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥
ਜਨਮ ਜਨਮ ਕੀ ਮੈਲੁ ਉਤਾਰੈ
ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ਰਹਾਉ॥

ਭੈਰਉ ਮ: ੫, ਪੰਨਾ ੧੧੪੯

ਇਸ ਵਾਕ ਤੋਂ ਅਤੇ ਪਹਿਲੇ ਵਾਕਾਂ ਤੋਂ, ਸਭ ਤੋਂ ਵੱਡੀ ਗੱਲ ਦਾ ਇਹ ਸਿਧਾਂਤ ਨਿਕਲਦਾ ਹੈ ਕਿ ਨਾਮ ਦੀ ਪਾਰਸ-ਕਲਾ ਦੀ ਬਰਕਤ ਨਾਲਿ ਜਨਮ ਜਨਮ ਦੇ ਰੋਗ ਕਟੇ ਜਾਂਦੇ ਹਨ ਅਤੇ ਜਨਮ ਜਨਮਾਂਤ੍ਰਾਂ ਦੇ ਕਮਾਤੇ ਪਾਪ ਧੋਤੇ ਜਾਂਦੇ ਹਨ। ਇਹ ਸਭ ਪਰਤਾਪ ਨਾਮ ਰੂਪੀ ਪਾਰਸ-ਬੂਟੀ ਦਾ ਹੈ ਅਤੇ ਇਹ ਪਾਰਸ-ਬੂਟੀ ਸਤਿਗੁਰ ਨਾਨਕ ਦੇਵ ਜੀ ਸੱਚੇ ਵੈਦ ਗੁਰੂ ਨੇ ਇਸ ਰੋਗੀ ਸੰਸਾਰ ਲਈ ਨਿਰੰਕਾਰ ਦੇ ਧੁਰ ਧਾਮੋਂ ਲਿਆਂਦੀ।

ਤਾਂਤੇ ਗੁਰੂ ਨਾਨਕ ਨਿਰੰਕਾਰੀ ਸੱਚਾ ਵੈਦ ਧੰਨ ਹੈ। ਧੰਨ ਬਾਬਾ ਨਾਨਕ ਨਿਰੰਕਾਰੀ ਤੇ ਰੋਗੀ ਸੰਸਾਰੀਆਂ ਦੇ ਸੱਚੇ ਵੈਦ, ਤੂੰ ਧੰਨ ਹੈਂ। ਤੇਰੇ ਬਾਝਹੁ ਰੋਗੀ ਸੰਸਾਰ ਦੇ ਰੋਗ, ਜਨਮ ਜਨਮਾਂਤ੍ਰਾਂ ਦੇ ਰੋਗ ਕਉਣ ਕੱਟੇ। ਤੇ ਗੁਰੂ ਨਾਨਕ ਸੱਚੇ ਵੈਦ! ਧੰਨ ਤੇਰੀ ਨਾਮ-ਅਉਖਧੀ, ਜੋ ਤੈਂ ਸੰਸਾਰੀਆਂ ਦੇ ਰੋਗ ਕੱਟਣ ਲਈ ਧੁਰ ਨਿਰੰਕਾਰ ਦੀ ਦਰਗਾਹੋਂ ਲਿਆਂਦੀ। ਇਸ ਬਿਹੂਣ ਸਾਰਾ ਸੰਸਾਰ ਸੱਚ-ਮੁੱਚ ਰੋਗੀ ਸੀ, ਸੰਸਾਰ ਦੇ ਇਸ ਰੋਗ ਨੂੰ ਅਤੇ ਰੋਗੀਆਂ ਨੂੰ ਕੇਵਲ ਗੁਰੂ ਨਾਨਕ ਨਿਰੰਕਾਰੀ ਸੱਚੇ ਵੈਦ ਨੇ ਹੀ ਦੇਖਿਆ ਪਰਖਿਆ ਅਤੇ ਅਤੀ ਕਰੁਣਾ ਕਰਿ ਰੋਗ-ਗ੍ਰਸਤ ਸੰਸਾਰੀ ਜੀਵਾਂ ਉਤੇ ਤਰਸ ਖਾਧਾ, ਅਤੇ ਜਿਸ ਜਿਸ ਵਡਿਭਾਗੇ ਜੰਤ ਨੇ ਸੱਚੇ ਵੈਦ ਗੁਰੂ ਨਾਨਕ ਨਿਰੰਕਾਰੀ ਦੀ ਸੱਚੀ ਅਉਖਧੀ ਨੂੰ ਗੁਰ-ਸੰਜਮੀ ਹਦਾਇਤ ਹੁਕਮ ਅੰਦਰਿ ਖਾਧਾ, ਸੋ ਨਿਰਦੋਖ ਹੋ ਗਏ। ਤਿਨ੍ਹਾਂ ਨੂੰ ਬਾਂਹਿ ਪਕੜਿ ਰੋਗ ਰੂਪੀ ਨਰਕ-ਕੁੰਡ ਤੋਂ ਬਾਹਰ ਕਢਿ ਲਿਆ, ਜੈਸਾ ਕਿ ਇਸ ਗੁਰਵਾਕ ਦਾ ਭਾਵ ਹੈ। ਯਥਾ ਗੁਰਵਾਕ :–

ਨਾਨਕ ਹਉਮੈ ਰੋਗ ਬੁਰੇ ॥
ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥੧॥ਰਹਾਉ॥...
ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ॥
ਮਾਤ ਪਿਤਾ ਮਾਇਆ ਦੇਹ ਸਿਰੋਗੀ ਰੋਗੀ ਕੁਟੰਬ ਸੰਜੋਗੀ ॥੩॥
ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥੪॥
ਰੋਗੀ ਸਾਤ ਸਮੁੰਦ ਸੁ ਨਦੀਆ ਖੰਡ ਪਤਾਲ ਸਿਰੋਗਿ ਭਰੇ ॥
ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ॥੫॥
ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥੭॥
ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥੮॥
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
ਨਾਨਕ ਹਰਿ ਜਨ ਅਨਦਿਨੁ ਨਿਰਮਲ
ਜਿਨ ਕਉ ਕਰਮਿ ਨੀਸਾਣੁ ਪਇਆ ॥੯॥੧॥

ਭੈਰਉ ਮ: ੫, ਪੰਨਾ ੧੧੫੩

ਪਾਰਬ੍ਰਹਮਿ ਜਿਸੁ ਕੀਨੀ ਦਇਆ ॥
ਬਾਹ ਪਕੜਿ ਰੋਗਹੁ ਕਢਿ ਲਇਆ ॥

ਤੂਟੇ ਬੰਧਨ ਸਾਧ ਸੰਗੁ ਪਾਇਆ ॥
ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥

ਭੈਰਉ ਮ: ੫, ਪੰਨਾ ੧੧੪੧

ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ
ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥

ਸੋਰਠਿ ਮ: ੫, ਪੰਨਾ ੬੧੭

ਹਾਂ ਜੀ ! ਅੱਜ ਉਸ ਅਰਸ਼ੀ ਵੈਦ ਗੁਰੂ ਬਾਬੇ ਦਾ ਅਵਤਾਰ ਗੁਰਪੁਰਬ ਹੈ, ਜਿਸ ਪ੍ਰਥਾਇ ਸੋਰਠ ਰਾਗ ਵਿਚ ਗੁਰਵਾਕ ਹੈ–"ਮੇਰਾ ਬੈਦੁ ਗੁਰੂ ਗੋਵਿੰਦਾ" ਤੇ ਜਿਸ ਨੇ ਹੇਠਲੇ ਗੁਰਵਾਕ ਅਨੁਸਾਰ ਸੰਸਾਰ ਰੋਗੀ ਨੂੰ ਨਾਮ ਦੀ ਅਉਖਧੀ ਦੇ ਕੇ ਮੁਕਤ ਕੀਤਾ। ਯਥਾ :–

ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ
ਕਾਟੈ ਜਮ ਕੀ ਫੰਧਾ ॥੧॥ਰਹਾਉ॥ (੨॥੬॥੩੪)

ਸੋਰਠਿ ਮ: ੫, ਪੰਨਾ ੬੧੮

## ੫

# ਤਿਮਰ ਅਗਿਆਨ ਤੋਂ ਉਜਿਆਰਾ

## ਤਿਮਰ ਅਗਿਆਨ ਕੀ ਹੈ ?

ਮਾਇਆ-ਮੋਹ ਵਿਚ ਮਨੂਰ ਹੋਏ ਮਨ ਅਤੇ ਭਰਮ-ਜਾਲ ਦੇ ਭਰਮਾਏ ਹੋਏ ਜੀਵ ਚਾਹੇ ਸ੍ਰਿਸ਼ਟੀ ਭਰ ਦੇ ਐਸ਼ਵਰਜ ਦੇ ਮਾਲਕ ਕਿਉਂ ਨ ਹੋ ਜਾਣ, ਘੋਰ ਅੰਧਕਾਰ ਵਿਚ ਹੀ ਭਟਕ ਰਹੇ ਹਨ। ਜੇਕਰ ਜੋਤਿ ਸਰੂਪੀ ਆਤਮਿਕ ਜੋਤਿ ਦੀ ਕਿਰਨ ਤਿਨ੍ਹਾਂ ਦੇ ਘਟ ਅੰਦਰ ਨਹੀਂ ਪ੍ਰਕਾਸ਼ੀ, ਚਤਰਾਈ ਸਿਆਣਪ ਦੇ ਮਾਯਾਵੀ ਮਦ ਵਿਚ ਮਤੇ ਹੋਏ ਮਗਜ਼ (ਦਿਮਾਗ਼) ਅਤੇ ਮਤ-ਮਤ੍ਰਾਂਤਾਂ ਦੀਆਂ ਸ਼ੁਸ਼ਕ ਫ਼ਿਲਾਸਫ਼ੀਆਂ ਅਤੇ ਨਵੀਨ ਵਾ ਪ੍ਰਾਚੀਨ ਜ਼ਮਾਨੇ ਦੀ ਨਾਨਾ ਪਰਕਾਰੀ ਸਾਇੰਸ ਦੇ ਮੁਠੇ ਹੋਏ ਹਿਰਦੇ, ਚਾਹੇ ਵਿਦਿਆ ਦੇ ਭੰਡਾਰ ਹੀ ਕਿਉਂ ਨਾ ਬਣੇ ਹੋਏ ਹੋਣ, ਹਨੇਰ ਗੁਬਾਰ ਵਿਚ ਹੀ ਭੰਬਲਭੂਸੇ ਖਾ ਰਹੇ ਹਨ, ਜੇਕਰ ਇਕ ਅਕਾਲੀ ਜੋਤਿ ਦਾ ਚਮਤਕਾਰ ਓਥੇ ਨਹੀਂ ਪਿਆ। ਜੋ ਹਿਰਦੇ ਇਸ ਸੱਚੀ ਜੋਤਿ ਸਰੂਪੀ ਰੌਸ਼ਨੀ ਤੋਂ ਸਖਣੇ ਹਨ, ਜੋ ਮਨ ਆਪਣੇ ਆਤਮਕ ਸਰੂਪ ਦੀ ਲਖਤਾ ਤੋਂ ਘੁਥੇ ਹੋਏ ਹਨ, ਓਹ ਅਗਿਆਨ ਅੰਧੇਰ ਵਿਚ, ਕੇਵਲ ਅੰਧੇਰੇ ਨੂੰ ਹੀ ਜਫਾ ਪਾਈ ਬੈਠੇ ਹਨ। ਉਥੇ ਤਿਮਰ ਅਗਿਆਨ ਹੀ ਛਾ ਰਿਹਾ ਹੈ, ਓਥੇ "ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ"* ਦੇ ਗੁਰਵਾਕ ਵਾਲਾ ਅੰਧੇਰਾ ਹੈ। ਸ੍ਰਿਸ਼ਟੀ ਦੇ ਸਰਬ ਸਿਰਜੇ ਜੀਅ ਜੰਤਾਂ ਤੋਂ ਸਰਬ ਸਰੇਸ਼ਟ (ਅਸ਼ਰਫ਼ੁਲ-ਮਖ਼ਲੂਕਾਤ) ਅਖਵਾਉਣ ਵਾਲਾ ਚਤਰਾਈ ਦਾ ਪੁੰਜ ਮਨੁੱਖ ਇਸ ਆਤਮਕ ਲਖਤਾ ਤੋਂ ਊਰਾ ਹੀ ਰਹੇ ਕਿ ਮੈਂ ਕੀ ਹਾਂ ? ਮੇਰਾ ਸਰੂਪ ਕੀ ਹੈ ? ਮੇਰਾ ਮੂਲ ਕੀ ਹੈ ? ਕਥਨੀ ਦੁਆਰਾ ਏਸ ਅਵਸਥਾ ਨੂੰ ਕਥਿ ਕਥਿ ਕੇ ਤਾਂ ਬਥੇਰੇ ਹੰਭ ਹਾਰ ਹੁੱਟੇ ਹਨ, ਪਰ "ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ"† ਗੁਰਵਾਕ ਦੇ ਭਾਵ ਅਨੁਸਾਰ ਨਿਰੀ ਕਥਨੀ ਹੀ ਕਥਨੀ ਰਹੀ ਹੈ। ਉਸ ਸਰੂਪ ਦੀ ਵਾਸਤਵੀ ਲਖਤਾ, ਉਸ ਅਕਾਲੀ ਜੋਤਿ ਦਾ ਅਨਭਵੀ ਪ੍ਰਕਾਸ਼ ਨਹੀਂ ਹੋ ਸਕਿਆ। ਆਪਣਾ ਅਸਲ ਸਰੂਪ, ਜੋਤਿ ਸਰੂਪੀ ਸਰੂਪ ਨਹੀਂ ਚੀਨਿਆ ਗਿਆ। ਤਾਂ ਤੇ "ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ"‡ ਦੇ ਗੁਰਵਾਕ ਦੇ ਭਾਵ ਅਨੁਸਾਰ

---

*ਸਲੋਕ ਫਰੀਦ ਜੀ ਨੰ: ੫੦, ਪੰਨਾ ੧੩੮੦

†ਸੋਰਠ ਕਬੀਰ ਜੀ, ॥੪॥੪॥ ਪੰਨਾ ੬੫੫

‡ਧਨਾਸਰੀ ਮਹਲਾ ੯, ਪੰਨਾ ੬੮੪

ਭਰਮ ਹੀ ਭਰਮ ਰਿਹਾ। ਕਿਹਾ ਭਿਆਨਕ ਅੰਧੇਰਾ ਹੈ ਕਿ ਭਰਮ ਦੀ ਭ੍ਰਾਂਤੀ ਵਿਚ ਹੋਂਦਿਆਂ ਭੀ ਭਰਮ-ਅੰਧੇਰਾ ਨਾ ਭਾਸ ਸਕੇ।

## ਗੁਰੂ ਨਾਨਕ ਦੇਵ ਜੀ ਦੇ ਅਵਤਾਰ ਦਾ ਕਾਰਨ ?

ਇਹ ਭਰਮ ਅੰਧੇਰਾ, ਇਹ ਤਿਮਰ ਅਗਿਆਨ ਸਾਰੇ ਜਗਤ ਪਰ ਛਾਇਆ ਦੇਖ ਕੇ, ਕੇਵਲ ਇਸ ਤਿਮਰ ਅਗਿਆਨ ਰੂਪੀ ਭਰਮ-ਅੰਧੇਰੇ ਨੂੰ ਦੂਰ ਕਰਨ ਹਿਤ ਹੀ 'ਜਗਤ ਗੁਰੂ ਨਾਨਕ ਦੇਵ' ਜੀ ਨੇ ਤਿਮਰ ਅਗਿਆਨ ਦੇ ਹੜ੍ਹ ਵਿਚ ਹੜ੍ਹੇ ਜਾਂਦੇ ਸੰਸਾਰ ਨੂੰ ਉਬਾਰਨ ਲਈ ਕਲੀਕਾਲ ਵਿਖੇ ਆਣ ਕੇ ਅਵਤਾਰ ਧਾਰਿਆ ਅਤੇ ਧੁੰਦ ਗੁਬਾਰ ਵਿਚ ਧੁੰਦਲਾਏ ਸੰਸਾਰ ਦੇ ਧੁੰਦ ਰੋਗ, ਭਰਮ ਅੰਧ ਰੋਗ, ਤਿਮਰ ਅਗਿਆਨ ਰੋਗ ਨੂੰ ਦੂਰ ਕਰਨ ਲਈ ਅਜਿਹਾ ਅਧਿਭੁਤ ਅੰਜਨ ਅਮਰ ਕਲਾ ਦੁਆਰਾ ਵਰਸਾ ਕੇ ਧੁੰਦ ਰੋਗ ਦੇ ਆਤੁਰ ਅੰਧ-ਅਗਿਆਨੀ ਸੰਸਾਰੀਆਂ ਪ੍ਰਤੀ ਨਿਛਾਵਰ ਕੀਤਾ ਕਿ ਜਿਸ ਔਖਧ ਸੰਪੰਨ ਅਮਰ ਕਲਾ ਨੇ ਸੁਗਮ ਹੀ ਭਰਮ ਦੇ ਛਉੜ ਕਟ ਦਿਤੇ। ਏਸ ਅਮਰ ਕਲਾ ਪ੍ਰਕਾਸ਼ਕ ਅਤੇ ਤਿਮਰ ਅਗਿਆਨ ਬਿਨਾਸ਼ਕ ਨਿਰੰਜਨ-ਅੰਜਨੀ ਔਖਧੀ (ਦਾਰੂ) ਨੂੰ ਰਿਦੇ ਰੂਪੀ ਨੇਤਰਾਂ ਅੰਦਰ ਸਿੰਚ ਕੇ, ਰੋਗੀ ਸੰਸਾਰ ਦਾ ਅਗਿਆਨ ਰੋਗ ਚੱਕ ਦਿਤਾ। ਆਹ ! ਕਿਹੀ ਅਸਚਰਜ ਔਖਧੀ ਹੈ ! ਕਿਹਾ ਅਦੁੱਤੀ ਅੰਜਨ ਹੈ ! ਜਿਸ ਨੂੰ ਗੁਰੂ ਸਰੂਪ ਅੰਮ੍ਰਿਤ ਬਾਣੀ, ਸਤਿਗੁਰੂ ਨਾਨਕ ਦੇਵ ਰੂਪੀ ਗੁਰੂ ਸਰੂਪ ਸੋਮੇ 'ਚੋਂ ਨਿਕਲੀ ਹੋਈ ਬਾਣੀ ਇਸ ਬਿਧ ਵਰਨਣ ਕਰਦੀ ਹੈ। ਯਥਾ:-

ਸੰਸਾਰੁ ਰੋਗੀ ਨਾਮੁ ਦਾਰੂ...੧॥

ਧਨਾਸਰੀ ਮਹਲਾ ੧ ਛੰਤ, ਪੰਨਾ ੬੮੭

ਤਥਾ- ਗਿਆਨ ਅੰਜਨ ਨਾਮ ਬਿੰਜਨ...੧॥(੪॥੨)

ਬਿਹਾਗੜਾ ਮ: ੫, ਪੰਨਾ ੫੪੨

ਬਸ ਇਹ ਅਲੌਕਿਕ ਅੰਜਨ, ਇਹ ਅਧਿਭੁਤ ਔਖਧੀ (ਦਾਰੂ) ਨਾਮ ਹੈ। ਜਿਸ ਅਮਰ ਪਦਾਰਥ ਦੇ ਭੁੰਚਿਆਂ ਅਤੇ ਰੋਗੀ ਦੇ ਰਿਦੇ ਰੂਪੀ ਰਿਦੇ-ਆਕਾਰ ਅੰਦਰ ਸਿੰਚਤ ਹੋਇਆਂ ਅਗਿਆਨ-ਅੰਧੇਰੇ ਦਾ ਬਿਨਾਸ ਅਤੇ ਕੋਟ ਸੂਰਜਾਂ ਦੇ ਉਜਿਆਰੇ ਸਮ ਦਿੱਬ-ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਯਥਾ ਗੁਰਵਾਕ-

ਨਾਮ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥(੨॥੩॥੪)

ਜੈਤਸਰੀ ਮ: ੫, ਪੰਨਾ ੭੦੦

ਇਹ ਪ੍ਰੀਖਿਆ ਹੈ ਭਰਮ-ਅੰਧੇਰਾ ਬਿਨਸਨ ਦੀ, ਇਹ ਸੱਚੀ ਪਛਾਣ ਹੈ ਤਿਮਰ ਅਗਿਆਨ ਦੇ ਬਿਨਾਸ ਦੀ।

## ਤਿਮਰ ਅਗਿਆਨ ਤੋਂ ਉਜਿਆਰਾ-

ਜਦ ਤੀਕ ਜਗਿਆਸੂਆਂ ਦੇ ਹਿਰਦੇ ਅੰਦਰ ਉਸ ਦਿੱਬ ਜੋਤਿ ਦੇ ਪ੍ਰਕਾਸ਼ ਦਾ

ਉਜਾਲਾ, ਸਚ ਮੁਚ ਕੋਟ (ਕਰੋੜ) ਸੂਰਜਾਂ ਦੇ ਚਾਨਣੇ ਵਤ ਪਸਰਤ ਹੋ ਕੇ ਇਸ ਬਿਧਿ ਜਗਿਆਸੂਆਂ ਦੇ ਘਟਾਂ ਅੰਦਰ ਗਿਆਨ ਰੂਪੀ ਸੱਚਾ ਚਾਨਣਾ ਨਹੀਂ ਖਿੜਦਾ(ਵਿਗਸਦਾ), ਜੈਸੇ ਕਿ "ਚਾਂਦਨਾ ਗ੍ਰਿਹਿ ਹੋਇ ਅੰਧੇਰੈ"* ਦੇ ਗੁਰਵਾਕ ਦਾ ਭਾਵ ਦਸਦਾ ਹੈ, ਤਦ ਤੀਕਰ ਘੋਰ ਅੰਧਕਾਰ ਹੀ ਅੰਧਕਾਰ ਹੈ । ਪਰ ਐਵੇਂ ਕਥਨੀ ਬਦਨੀ ਦੁਆਰਾ ਇਹ ਉਜਾਲਾ ਉਦਿਤ ਨਹੀਂ ਹੋ ਸਕਦਾ। ਬਸ 'ਨਾਮ', ਕੇਵਲ ਨਾਮ ਦੁਆਰਾ ਹੀ ਐਸਾ ਹੋਣਾ ਸੰਭਵ ਹੈ। ਨਾਮ, ਕੇਵਲ ਨਾਮ ਦੁਆਰਾ ਦਿਬ ਜੋਤਿ ਦੀ ਲਖਤਾ, ਕੋਟ ਸੂਰਜਾਂ ਦੇ ਉਜਿਆਰੇ ਸਮ ਪ੍ਰਕਾਸ਼ਤ ਜੋਤਿ ਦੀ ਲਖਤਾ ਪ੍ਰਾਪਤ ਹੁੰਦੀ ਹੈ। ਇਸ ਲਖਤਾ ਦਾ ਅਰਥ ਚੁੰਚ ਗਿਆਨੀਆਂ ਵਾਲੇ ਕਥਨੀ ਮਾਤਰ ਹੀ ਨਹੀਂ। ਅਨੁਮਾਨਤਾ ਐਵੇਂ ਕਹਿਣੀ ਹੀ ਹੈ। ਇਹ ਲਖਤਾ ਤਾਂ ਉਸ ਕੋਟ ਸੂਰਜਾਂ ਦੇ ਉਜਿਆਰੇ ਸਮ ਝਿਲਮਿਲਕਾਰ ਕ੍ਰਾਂਤੀ ਪ੍ਰਕਾਸ਼ਤ ਜੋਤਿ ਦਾ ਸਾਂਗੋ ਪਾਂਗ ਦਿਦਾਰ ਦਾ ਸਾਪੇਖਛ ਦਰਸ਼ਨ ਹੈ। ਏਸ ਅਲੌਕਿਕ ਨਾਮ ਪਦਾਰਥ ਦਾ ਫੁਹਾਰਾ ਕਿਥੋਂ ਫੁਟਿਆ ? ਉਸ 'ਸੱਚ, ਸਤਿਗੁਰ ਸ੍ਰੀ ਗੁਰੂ ਨਾਨਕ ਦੇਵ' ਰੂਪੀ ਸੱਚੇ ਸੋਮੇ ਤੋਂ, ਜਿਸ ਦੇ ਅਵਤਾਰ ਧਾਰਨ ਦੇ ਸੁਭਾਗ ਦਿਹਾੜੇ ਦਾ ਗੁਰਪੁਰਬ ਸਦਾ ਮਨਾਇਆ ਜਾਂਦਾ ਹੈ ।

ਇਹ ਗੁਰਪੁਰਬ ਮਨਾਵਣ ਦੀਆਂ ਸਾਰੀਆਂ ਖ਼ੁਸ਼ੀਆਂ ਕੇਵਲ ਉਸ ਸੁਭਾਗ ਦਿਹਾੜੇ ਦੀ ਯਾਦਗਾਰ ਵਿਚ ਹਨ, ਜਿਸ ਦਿਨ ਕਿ ਜੋਤਿ ਸਰੂਪ, ਪ੍ਰਕਾਸ਼ ਸਰੂਪ ਜੋਤਿ ਅਤੇ ਆਪਣੇ ਜੋਤਿ ਸਰੂਪ ਪ੍ਰਕਾਸ਼ ਦੁਆਰਾ ਸੰਸਾਰ ਭਰ ਦਾ ਤਿਮਰ-ਅਗਿਆਨ ਬਿਨਾਸ ਕਰਨਹਾਰ ਜੋਤਿ, ਨਾਮ ਦੀ ਕਲਾ ਵਰਤਾ ਕੇ ਕੋਟਾਨ ਕੋਟ ਸੂਰਜਾਂ ਦੇ ਝਲਕਾਰ ਸਾਰਖੇ ਚਮਤਕਾਰ ਨੂੰ ਸਾਖਸ਼ਾਤ ਕਰਾਵਨਹਾਰੀ ਜੋਤਿ ਅਰਥਾਤ ਗੁਰੂ, "ਸ੍ਰੀ ਗੁਰੂ ਨਾਨਕ ਦੇਵ" ਜੀ ਨੇ ਪਹਿਲੇ ਜਾਮੇ ਵਿਚ ਆਣ ਕੇ ਇਸ ਭਵ-ਭੂਮੀ ਉਤੇ ਆਪਣੇ (ਨਿਜ ਸਰੂਪ) ਨੂੰ ਪ੍ਰਗਾਸਿਆ। ਅਜਿਹੇ ਜੋਤਿ ਗੁਰੂ ਦੇ ਪਰਗਟ ਹੋਣ ਦਾ ਦਿਹਾੜਾ ਕੋਈ ਆਵਾਗਉਣ (ਮਮੂਲੀ) ਦਿਹਾੜਾ ਨਹੀਂ, ਇਹ ਸੱਚੇ ਪ੍ਰਕਾਸ਼ ਦਾ ਦਿਹਾੜਾ ਹੈ । ਇਸ ਦਿਨ ਤੋਂ ਹੀ ਕੂੜ ਦੀ ਪਾਲ ਨੂੰ ਤੋੜ ਕੇ ਸੱਚ ਦੀ, ਸੱਚੇ ਗਿਆਨ ਦੀ ਪਹੁ ਫੁਟਣ ਲਗੀ ਹੈ। ਇਸ ਦਿਨ ਤੋਂ ਹੀ ਅਗਿਆਨ ਦੇ ਭਰਮ-ਅੰਧੇਰੇ ਦੀ ਧੁੰਦ ਮਿਟਣ ਲਗੀ ਹੈ। ਖ਼ਾਸ ਉਹ ਦਿਨ ਤਾਂ ਵਿਸ਼ੇਸ਼ ਕਰਕੇ ਇਉਂ ਸੁਭਾਗਾ ਅਤੇ ਪੂਜਨੀਕ ਹੈ ਕਿ ਉਸ ਦਿਨ ਨਾਮ ਦਾ ਛੱਟਾ ਦੇ ਕੇ ਸੰਸਾਰ ਭਰ ਵਿਚ ਸੱਚਾ ਪ੍ਰਕਾਸ਼ ਕਰਨਹਾਰੀ ਅਕਾਲੀ ਮੂਰਤ ਦਾ ਆਪਣੀ ਜਗਮਗ ਜੋਤਿ ਵਿਚ ਜਗ ਕੇ ਪ੍ਰਕਾਸ਼ ਸਰੂਪ ਜੋਤਿ ਦੇ ਸੋਮੇ ਸਰੂਪੀ ਸੱਚੇ ਸੂਰਜ ਦਾ ਉਦੈ ਹੋਣਾ ਹੋਇਆ ਹੈ, ਜਿਸ ਸੂਰਜ ਰੂਪੀ ਸੋਮੇ ਤੋਂ ਨਿਕਸ ਕੇ ਪ੍ਰਕਾਸ਼ੀ ਨਾਮ ਰੂਪੀ ਕਿਰਣ ਦਾ ਉਜਿਆਰਾ (ਚਾਨਣਾ) ਹੀ ਕੋਟ ਸੂਰਜਾਂ ਦੇ ਉਜਿਆਰੇ ਸਮ ਹੈ । ਤਾਂ ਉਸ ਸੋਮੇ ਸਰੂਪ ਸੱਚੇ ਸੂਰਜ ਦੇ ਉਜਿਆਰੇ ਦੀ ਸੋਭਾ ਤਾਂ ਕੇਤਕ ਵਰਨਣ ਹੋ ਸਕਦੀ ਹੈ । ਕੋਟਾਨ ਕੋਟ ਸੂਰਜਾਂ ਦਾ ਚੜ੍ਹਨਾ ਗੁਰੂ ਰੂਪੀ ਸੱਚੇ ਸੂਰਜ ਦੇ ਪ੍ਰਕਾਸ਼ (ਉਦ ਹੋਣ) ਦੇ ਸਾਹਮਣੇ ਸੱਚ

*ਕਾਨੜਾ ਮਹਲਾ ੫, ॥੪॥੫॥੧੯॥ ਪੰਨਾ ੧੩੦੧

ਮੁੱਚ ਤੁਛ ਮਾਤਰ ਹੈ, ਜਿਹਾ ਕਿ ਇਹ ਵਾਕ ਭੀ ਪ੍ਰੌੜ੍ਹਤਾ ਕਰਦਾ ਹੈ। ਯਥਾ:—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥(੧)
ਆਸਾ ਦੀ ਵਾਰ, ਮ: ੨, ਪੰਨਾ ੪੬੩

'ਸਉ' ਅਤੇ 'ਹਜਾਰ' ਦੇ ਪਦਾਂ ਤੋਂ ਭਾਵ ਅਣਗਿਣਤ ਦਾ ਹੈ । ਜਦ ਕਿ ਗੁਰੂ ਬਿਹੂਣ ਅਣਗਿਣਤ ਸੂਰਜਾਂ ਦੇ ਹੁੰਦਿਆਂ ਤਾਂ ਘੋਰ ਅੰਧਾਰ ਹੀ ਰਹਿੰਦਾ ਹੈ, ਤਦ ਇਸ ਭਵ-ਭੂਮੀ ਉਤੇ ਇਕ ਸੂਰਜ ਦੇ ਹੁੰਦਿਆਂ, ਪਰ ਗੁਰੂ ਬਿਹੂਣ ਕਿਤਨਾ ਕੁ ਘੋਰ ਅੰਧਾਰ ਹੋਵੇਗਾ। ਗੁਰੂ ਦੇ ਪਰਗਟ ਹੋਣ ਤੋਂ ਪਹਿਲਾਂ ਇਸ ਭਵ-ਭੂਮੀ ਉਤੇ ਮਹਾਂ ਘੋਰ ਗੁਬਾਰ ਹੋਣ ਵਿਚ ਰੰਚਕ ਭੀ ਸੰਦੇਹ ਨਹੀਂ ਹੋ ਸਕਦਾ, ਪਰ ਇਸ ਸੱਚੇ ਸੂਰਜ ਦੇ ਲਵੇ ਕੋਟ ਸੂਰਜ ਭੀ ਨਹੀਂ ਲਗਦੇ। ਤਿਸ ਸੱਚ ਪ੍ਰਕਾਸ਼ ਦੇ ਸੋਮੇ ਗੁਰੂ ਰੂਪੀ ਸੱਚੇ ਸੂਰਜ ਦੇ ਪਰਗਟ ਹੋਣ ਪਰ, ਇਸ ਭਵ-ਭੂਮੀ ਉਤੇ ਕਿਤਨਾ ਕੁ ਚਾਨਣ ਹੋਇਆ ਹੋਊ। ਸੱਚ-ਮੁੱਚ ਧੁੰਦ-ਗੁਬਾਰ ਅਤੇ ਘੋਰ-ਅੰਧਾਰ ਵਿਚ ਨਿਰਮਲ ਉਜਿਆਰਾ ਅਤੇ ਜਗਤ ਭਰ ਵਿਖੇ ਦਿਬ ਅਤੇ ਦੈਵੀ ਚਾਨਣੇ ਦਾ ਸੱਚਾ ਚਾਨਣ ਵਰਤ ਗਿਆ ਹੋਊ । ਕੀ ਇਸ ਮਹਾਂਵਾਕ ਦੀ ਸਚਿਆਈ ਉਤੇ ਸੰਦੇਹ ਉਪਜ ਸਕਦਾ ਹੈ ਕਿ—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।
ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭

## ਗੁਰਪੁਰਬ ਮਨਾਉਣ ਦਾ ਪਰਯੋਜਨ ਕੀ ਹੈ ?

ਅਜਿਹੇ ਸੱਚੇ ਸਤਿਗੁਰੂ ਦੀ ਯਾਦਗਾਰ ਵਿਚ ਗੁਰਪੁਰਬ ਕਿਉਂ ਨਾ ਮਨਾਏ ਜਾਵਣ ! ਇਸ ਯਾਦਗਾਰ ਵਿਚ ਗੁਰਪੁਰਬ ਮਨਾਵਣ ਦਾ ਅਸਲੀ ਅਤੇ ਮੁਖ ਮਨੋਰਥ ਕੀ ਹੈ ? ਆਉ ਜ਼ਰਾ ਮਿਲ ਕੇ ਵਿਚਾਰੀਏ । ਸਤਿਗੁਰ ਨਾਨਕ ਦੇਵ ਜੀ ਦੇ ਪ੍ਰਗਟਣ ਦਾ ਪਰਮ ਪ੍ਰਯੋਜਨ ਜੋ ਹੈਸੀ, ਸੋਈ ਅਸਾਡੇ ਪੁਰਬ ਮਨਾਵਣ ਦਾ ਮੁਖ ਮੰਤਵ ਹੋਣਾ ਚਾਹੀਦਾ ਹੈ। ਆਉ ਜ਼ਰਾ ਵੀਚਾਰੀਏ ਕਿ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਤਾਂ ਕਿਸ ਕਾਰਨ ਕਰਕੇ ਆਏ ? ਕੀ ਉਹਨਾਂ ਦਾ ਆਵਣਾ ਚੁਰਾਸੀ ਦੇ ਜੀਵਾਂ ਵਤ ਸੀ ? ਕੀ ਉਹਨਾਂ ਦਾ ਅਵਤਾਰ ਧਾਰਨ ਕਰਨਾ ਆਮ ਅਵਤਾਰਾਂ ਵਤ ਸੀ ? ਨਹੀਂ ! ਹਰਗਿਜ਼ ਨਹੀਂ !! ਸਤਿਗੁਰ ਨਾਨਕ ਦੇਵ ਦੇ ਅਵਤਾਰ ਧਾਰਨ ਦੇ ਪ੍ਰਯੋਜਨ ਦੀ ਅਲੌਕਿਕਤਾ ਅਤੇ ਵਿਲੱਖਣਤਾ ਹੇਠ ਲਿਖਿਆ ਗੁਰਵਾਕ ਇਸ ਬਿਧ ਗਾਂਵਦਾ ਹੈ ਅਤੇ ਗਾਉਂ ਕੇ ਨਿਰੂਪਣ ਕਰਾਉਂਦਾ ਹੈ। ਯਥਾ—

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥
(੪॥੭॥੫੪) ਸੂਹੀ ਮ: ੫, ਪੰਨਾ ੭੪੯

ਆਮ ਅਵਤਾਰਾਂ ਵਤ ਗੁਰੂ ਜੀ ਨਿਜ ਦੇ ਬਖੇੜਿਆਂ ਅਥਵਾ ਮਨ-ਮੰਨੀ ਚਸਕੇ-ਬਾਜ਼ੀਆਂ ਹਿਤ, ਜੁੱਧ ਜੰਗ ਦੇ ਦੰਗਲ-ਦੁਗਾੜੇ ਅਥਵਾ ਰਾਸ-ਲੀਲ੍ਹਾ ਦੇ ਮੰਗਲ-ਅਖਾੜੇ ਰਚਣ ਨਹੀਂ ਸਨ ਆਏ, ਨਾ ਹੀ ਹੋਰ ਆਚਾਰਯਾਂ ਤੇ ਸੁਧਾਰਕਾਂ ਦੀ ਨਿਆਈਂ ਆਪਣੇ ਨਾਮ ਨੂੰ ਨਸ਼ਰ (ਪ੍ਰਸਿਧ) ਕਰਨ ਆਏ ਸਨ। ਸਤਿਗੁਰੂ ਨਾਨਕ ਦੇਵ ਜੀ ਆਏ ਤਾਂ ਪਰਉਪਕਾਰੀ ਆਏ, ਅਰਥਾਤ ਪਰਉਪਕਾਰ ਹਿਤ ਆਏ। ਪਰਉਪਕਾਰ ਭੀ ਕਿਹੜਾ ! ਕਿ "ਜੀਅ ਦਾਨੁ ਦੇਇ ਭਗਤੀ ਲਾਇਨਿ"। ਨਾਮ ਰੂਪੀ ਸੱਚੇ ਧਨ ਦਾ ਸੱਚਾ ਆਤ-ਮਿਕ ਦਾਨ ਦੇ ਕੇ ਸੰਸਾਰ ਭਰ ਦੇ ਪ੍ਰਾਣੀਆਂ ਨੂੰ ਭਗਤੀ ਵਿਖੇ ਲਾਵਣਾ ਗੁਰੂ ਜੀ ਦਾ ਪਰਉਪਕਾਰ ਸੀ। ਵਾਹ ! ਕਿਆ ਸੋਹਣਾ ਪਰਮ ਪਵਿੱਤਰ ਅਤੀ ਅਲੌਕਿਕ ਪਰਉਪਕਾਰ ਹੈ। ਇਹ ਗੁਰਮਤਿ ਪਰਉਪਕਾਰ ਹੈ। ਇਹ ਗੁਰਮਤਿ ਪਰਉਪਕਾਰ ਦਾ ਸੱਚਾ ਸਰੂਪ ਹੈ। ਦਾਨ ਭੀ ਜੀਅ ਦਾਨ, ਨਾਮ ਰੂਪੀ ਸੱਚੇ ਧਨ ਦਾ ਅਖੁਟ ਆਤਮਿਕ ਦਾਨ, ਲੋਕ ਪਰਲੋਕ ਵਿਖੇ ਸੰਗ ਸਾਥ ਨਿਭਣ ਵਾਲਾ ਪਰਮਾਰਥੀ ਦਾਨ। ਜੈਸਾ ਕਿ—

ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥੨॥(੭)

ਗੂਜਰੀ ਕੀ ਵਾਰ, ਪੰਨਾ ੫੧੧

ਗੁਰਵਾਕ ਦੇ ਆਸ਼ੇ ਤੋਂ ਸਿਧ ਹੈ। ਇਸ ਦੈਵੀ ਦਾਨ ਦੁਆਰਾ ਭਗਤੀ ਦੇ ਪ੍ਰੇਮ-ਰਸ ਵਿਚ ਪਾਗ ਕੇ (ਗਲੇਫ ਕੇ) ਪ੍ਰਾਣੀਆਂ ਦਾ ਉਧਾਰ ਕਰਨ ਦੇ ਕਾਰਨ ਗੁਰੂ ਜੀ ਦਾ ਉਪਕਾਰ ਇਕ ਪਰਮ ਸ੍ਰੇਸ਼ਟ ਅਤੇ ਸਰਬੋਤਮ ਪਰਉਪਕਾਰ ਹੈ, ਜਿਹੜਾ ਕਿ ਕਿਸੇ ਪੀਰ ਪੈਗੰਬਰ, ਵਲੀ, ਔਲੀਏ ਅਥਵਾ ਅਵਤਾਰ ਤੋਂ ਨਹੀਂ ਬਣ ਆਇਆ। ਜੇ ਕੋਈ ਕਹੇ, "ਜੀਅ ਦਾਨੁ ਦੇ ਭਗਤੀ ਲਾਇਨਿ" ਰੂਪੀ ਪਰਉਪਕਾਰ ਤੋਂ ਪ੍ਰਾਣੀਆਂ ਨੂੰ ਗੁਰੂ ਜੀ ਨੇ ਪ੍ਰਾਪਤ ਕੀ ਕਰਾਇਆ ? ਤਾਂ "ਹਰਿ ਸਿਉ ਲੈਨਿ ਮਿਲਾਏ" ਦਾ ਅਗਲੇਰਾ ਪਦਾ ਦਸਦਾ ਹੈ ਕਿ ਉਕਤ ਪ੍ਰੇਮਾ-ਭਗਤੀ ਰੂਪੀ ਪਰਉਪਕਾਰ ਦੁਆਰਾ ਗੁਰੂ ਜੀ ਨੇ ਪਰਮੇਸ਼ਰ-ਪ੍ਰਾਪਤੀ ਦੀ ਪਰਮ ਪਦਵੀ ਨੂੰ ਪੁਚਾਇਆ। ਏਸ ਪਰਮ ਪਦ ਦਾ ਪ੍ਰਾਣੀਆਂ ਪ੍ਰਤੀ ਪ੍ਰਕਾਸ਼ਣਾ, ਅਰਥਾਤ ਪ੍ਰਾਪਤ ਕਰਵਾਣਾ ਹੀ ਸ੍ਰੀ ਸਤਿਗੁਰੂ ਜੀ ਦੇ ਅਵਤਾਰ ਧਾਰਨ ਦਾ ਪਰਮ ਪਰਯੋਜਨ ਸੀ।

ਸੋ ਅਸਾਡੇ ਗੁਰਪੁਰਬ ਮਨਾਵਣ ਦਾ ਮੁਖ ਮਨੋਰਥ ਭੀ ਇਹੋ ਹੀ ਹੋਣਾ ਚਾਹੀਦਾ ਹੈ ਕਿ ਅਸੀਂ ਗੁਰੂ ਜੀ ਦੇ ਆਗਮਨ ਦੇ ਪਰਮ ਪਰਯੋਜਨ ਨੂੰ ਪ੍ਰੇਮ ਪੂਰਬਕ ਯਾਦ ਕਰਦੇ ਹੋਏ ਪ੍ਰੇਮਾ-ਭਗਤੀ ਵਿਖੇ ਲੀਨ ਹੋਈਏ ਤੇ ਹਰਿ-ਪ੍ਰੀਤਮ ਦੇ ਮਿਲਾਪ ਦੇ ਪਰਮ ਪਦ ਦੀ ਪ੍ਰਾਪਤੀ ਹੋਵੇ। ਬਸ ਗੁਰਾਂ ਦੇ ਪਾਏ ਇਨ੍ਹਾਂ ਪਰਮਾਰਥੀ ਪੂਰਨਿਆਂ ਅਨੁਸਾਰ ਪਰਸਪਰ ਮਿਲ ਕੇ ਪ੍ਰੇਮ ਕਰਨਾ ਗੁਰਪੁਰਬ ਮਨਾਵਣ ਦਾ ਅਸਲ ਅਤੇ ਪੂਰਨ ਤਾਤਪਰਜ ਹੈ। ਇਹੋ ਹੀ ਗੁਰੂ ਜੀ ਦੇ ਪਰਉਪਕਾਰ ਯਾਦ ਕਰਨਾ ਹੈ। ਇਸ ਬਿਧ ਭਾਉ-ਭਗਤੀ ਸਹਿਤ ਹੀ ਗੁਰਸਿਖਾਂ ਦਾ ਗੁਰਪੁਰਬ ਮਨਾਵਣਾ ਲੇਖੇ ਪੈਂਦਾ ਹੈ। ਤਦੇ ਹੀ ਤਾਂ ਭਾਈ ਗੁਰਦਾਸ

ਜੀ ਨੇ ਗੁਰਪੁਰਬ ਮਨਾਵਣ-ਹਾਰਿਆਂ ਦੀ ਮਹਿਮਾ ਵਰਨਣ ਕੀਤੀ ਹੈ ਕਿ—

ਕੁਰਬਾਣੀ ਤਿਨ੍ਹਾ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ॥

ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੨

ਬਸ ਭਾਉ-ਭਗਤੀ ਦੇ ਰੰਗ ਵਿਚ ਮਾਨਿਆ ਗੁਰਪੁਰਬ ਹੀ ਪਰਵਾਨ ਪੈਂਦਾ ਹੈ। ਪਰੰਤੂ ਪੁਰਬ ਮਨਾਵਣ ਦਾ ਆਮ ਰਿਵਾਜ ਦਸਦਾ ਹੈ ਕਿ ਗੁਰਪੁਰਬ ਇਸ ਮਨੋਰਥ ਲਈ ਨਹੀਂ ਮਨਾਏ ਜਾਂਦੇ। ਜੇ ਇਉਂ ਮਨਾਏ ਜਾਣ ਤਾਂ ਗੁਰਾਂ ਦੇ ਐਨ ਓਸੇ ਵਕਤ ਉਥੇ ਜੋਤਿ ਸਰੂਪੀ ਪਰਤੱਖ ਦਰਸ਼ਨ-ਦਿਦਾਰੇ ਪ੍ਰਾਪਤ ਹੋਣ ਵਿਚ ਰੰਚਕ ਭੀ ਸੰਦੇਹ ਨਹੀਂ, ਜਿਸ ਜੋਤਿ ਨੂੰ ਜਗਾ ਕੇ ਅਤੇ ਜਿਸ ਦਿਬ ਸਰੂਪ ਨੂੰ ਧਾਰਨ ਕਰ ਕੇ ਗੁਰੂ ਜੀ ਜਗਤ ਉਤੇ ਪਰਗਟ ਹੋਏ ਸਨ। ਪਰੰਤੂ ਪ੍ਰਿਥਮ ਤਾਂ ਇਸ ਜੋਤਿ-ਪ੍ਰਕਾਸ਼ੀ-ਦਰਸ਼ਨ ਦੀ ਪ੍ਰਤੀਤ ਹੀ ਪ੍ਰਾਣੀ ਨੂੰ ਬਹੁਤ ਵਿਰਲੀ ਅਤੇ ਥੋੜ੍ਹੀ ਹੈ। ਇਸ ਪ੍ਰਤੀਤੀ ਬਿਹੂਣ ਭਗਤੀ ਕਦ ਪਰਵਾਣ ਪੈ ਸਕਦੀ ਹੈ ? ਇਸ ਪ੍ਰਤੀਤ ਸੰਯੁਕਤ ਭਾਉ-ਭਗਤੀ ਕਰਨਾ ਅਤੇ ਗੁਰੂ ਦੇ ਗੁਣ ਗਾਵਣਾ ਹੀ ਥਾਉਂ ਪੈਂਦਾ ਹੈ। ਯਥਾ ਗੁਰਵਾਕ—

ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ
ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ
ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥ (੪॥੪॥੧੧)

ਸੂਹੀ ਮ: ੪, ਪੰਨਾ ੭੩੪

ਜਿਨ੍ਹਾਂ ਨੂੰ ਦਰਸ਼ਨ ਦੀ ਪ੍ਰਤੀਤ ਹੀ ਨਹੀਂ, ਉਹਨਾਂ ਨੂੰ ਦਰਸ਼ਨ ਦੀ ਚਾਹ, ਦਰਸ਼ਨ ਦੀ ਸਿੱਕ ਭੀ ਨਹੀਂ। ਤਿਨ੍ਹਾਂ ਨੂੰ ਦਰਸ਼ਨ ਦੀ ਪ੍ਰਾਪਤੀ ਕਿਥੇ ? ਤਿਨ੍ਹਾਂ ਦਾ ਗੁਰੂ ਗੁਣ ਗਾਵਣਾ, ਭਾਉ-ਭਗਤੀ ਕਮਾਵਣਾ ਅਤੇ ਗੁਰਪੁਰਬ ਮਨਾਵਣਾ ਕਿਸ ਲੇਖੇ ? ਦਰਸ਼ਨ ਦੇ ਇਸ ਸਿੱਕ-ਭਿੰਨੇ ਮਨੋਰਥ ਨੂੰ ਮੁਖ ਰਖੇ ਬਿਨਾਂ ਕਿਸੇ ਹੋਰ ਦੂਤੀ ਮਨੋਰਥ ਨੂੰ ਮੁਖ ਰਖ ਕੇ ਗੁਰਪੁਰਬ ਮਨਾਵਣਾ ਗੁਰੂ ਸੇਤੀ ਕਪਟ ਕਮਾਵਣਾ ਹੈ। ਕੀ ਇਹ ਕਪਟ ਨਹੀਂ ? ਕਿ ਉਂਜ ਤਾਂ ਅੱਖੀਂ ਮੀਟ ਕੇ ਇਸ ਬਿਧ ਮਧੁਰ ਸੁਰ ਦੁਆਰਾ ਅਲਾਪਨ ਕੀਤਾ ਜਾਵੇ ਕਿ—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣ ਹੋਆ।

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭

ਪਰੰਤੂ ਗੁਰੂ ਦੇ ਜਗਤ ਵਿਖੇ ਚਾਨਣਾ ਕਰਨ ਵਾਲੇ ਦਰਸ਼ਨ, ਗੁਰੂ ਦੇ ਧੁੰਦ ਮਿਟਾਵਣ ਵਾਲੇ ਦਰਸ਼ਨ ਦੀ ਸਿੱਕ-ਭਿੰਨੀ ਪ੍ਰਤੀਤ ਭੀ ਨਾ ਉਪਜੀ ਹੋਵੇ। ਗੁਰਬਾਣੀ ਗਾਵਣਾ ਗੁਣੀ ਦਾ ਗੁਣਾਨਵਾਦ ਕਰਨਾ ਹੈ। ਗੁਣ ਅਤੇ ਗੁਣੀ ਵਿਚ ਭੇਦ ਨਹੀਂ। ਭੇਦ ਹੈ ਤਾਂ ਗੁਣਾਨ-ਵਾਦ ਕਰਨਹਾਰੇ ਦੀ ਬਿਰਤੀ ਕਰਕੇ ਹੈ। ਜੇ ਬਿਰਤੀ ਗੁਣਾਂ ਵਿਚ ਲੀਨ ਨਹੀਂ ਹੋਈ ਤਾਂ ਗੁਣੀ ਦੇ ਸਰੂਪ ਦੀ ਲਖਤਾ ਕਿਥੋਂ ? ਪਰੰਤੂ ਗੁਣ ਗਾਇਨ ਦੁਆਰਾ ਹੀ ਓੜਕ ਬਿਰਤੀ

ਦੀ ਲੀਨਤਾ ਅਤੇ ਗੁਣੀ ਦੀ ਲਖਤਾ ਹੀ ਸੰਭਵ ਹੈ। ਇਹੋ ਤਾਂ ਗੁਰਬਾਣੀ ਅੰਦਰ ਚੁੰਭਕ ਸ਼ਕਤੀ ਵਾਲਾ ਅਸਰ ਹੈ। ਤਦ ਹੀ ਤਾਂ ਕਲੀਕਾਲ ਵਿਖੇ ਕੀਰਤਨ ਪਰਧਾਨ ਰਖਿਆ ਗਿਆ ਹੈ ਅਤੇ ਏਸੇ ਕਰਕੇ ਹੀ ਗੁਰੂ ਵਲੋਂ ਗੁਰਸਿਖ ਪ੍ਰਤੀ ਇਹ ਹੁਕਮ ਹੈ ਕਿ—

ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥੨॥੧੭॥੮੧॥

ਸੋਰਠਿ ਮ: ੫, ਪੰਨਾ ੬੨੯

ਗੁਰਬਾਣੀ ਦਾ ਗਾਵਣਾ ਤਾਂ ਹਰ ਹਾਲਤ ਵਿਚ ਸਫਲ ਸੁਖਦਾਇਕ ਹੈ। ਇਸ ਨੇ ਓੜਕ ਨੂੰ ਫਲ਼ਦਾਇਕ ਜ਼ਰੂਰ ਹੋਣਾ ਹੈ, ਆਹਲੀ ਕਦੇ ਨਹੀਂ ਜਾਣਾ। ਪਰ ਏਤਨਾ ਵਿਚਾਰ ਲੈਣਾ ਤਾਂ ਅਸਾਡਾ ਆਪਣਾ ਧਰਮ ਹੈ ਕਿ ਜਿਨ੍ਹਾਂ ਗੁਣਾਂ ਨੂੰ ਗੁਰਬਾਣੀ ਗਾਉਂਦੀ ਹੈ, ਉਹ ਗੁਣ 'ਗੁਣੀ ਪਰਮਾਤਮਾ' ਦੇ ਹਨ। ਤਿਸ ਗੁਣੀ ਨੂੰ ਮੁਖ ਰਖ ਕੇ ਗੁਣ ਗਾਵਣਾ ਹੀ ਗੁਣਕਾਰੀ ਹੈ। ਗੁਰਬਾਣੀ ਗਾਉਣ ਲਗੇ ਗੁਣਾਂ ਵਲ ਬਿਰਤੀ ਨਾ ਦੇਣਾ, ਗੁਣੀ ਤੇ ਗੁਣਾਂ ਨੂੰ ਕੁਥਾਉਂ ਘਟਾਉਣਾ ਹੈ। ਗੁਰਬਾਣੀ ਗਾਉਂਦੇ ਹੋਏ ਬਿਰਤੀ ਨੂੰ ਗੁਰਬਾਣੀ ਵਿਚ ਨਾ ਰੱਖਣਾ ਦਸਦਾ ਹੈ ਕਿ ਅਸਾਡੀ ਬਿਰਤੀ ਦੇ ਸਨਮੁਖ ਕੋਈ ਹੋਰ ਸਰੂਪ ਹੈ, ਜੋ ਗੁਣੀ ਦੇ ਸਰੂਪ ਤੋਂ ਭਿੰਨ ਹੈ। ਇਹ ਗੁਣੀ ਦੀ ਅਨਿੰਨ ਉਪਾਸ਼ਨਾ ਨਹੀਂ, ਸਗੋਂ ਦੁਰੰਗੀ, ਦੁਚਿਤੀ, ਦੁਬਾਜਰੀ, ਦੁਤੀਏ ਭਾਵ ਦੇ ਮੇਲ ਮਿੱਸ ਵਾਲੀ ਪਾਜਲ ਉਪਾਸ਼ਨਾ ਹੈ; ਗੁਰੂ ਦੀ ਅਨਿੰਨ ਭਗਤੀ, ਸੱਚੀ ਪ੍ਰੇਮਾ-ਭਗਤੀ ਨਹੀਂ।

## ਦਰਸ਼ਨ ਕਿਵੇਂ ਹੋਵੇ ?

ਤਦ ਦਰਸ਼ਨ ਦਾ ਚਮਤਕਾਰ ਕਿਉਂਕਰ ਪ੍ਰਾਪਤ ਹੋਵੇ ? ਗੁਰੂ-ਦਰਸ਼ਨ ਦੀ ਪ੍ਰਾਪਤੀ ਨੂੰ ਪ੍ਰਤੀਤ ਸੰਯੁਕਤ ਅਤੇ ਸਿਕ ਪੂਰਬਕ ਗੁਰਬਾਣੀ ਅਤੇ ਨਾਮ ਸੰਗ ਇਕ-ਤਾਰ ਜੁਟੇ ਰਹਿਣਾ ਜੋਤਿ ਸਰੂਪੀ ਦਿਬ ਜੋਤਿ ਦੇ ਦਰਸ਼ਨਾਂ ਦੇ ਪ੍ਰਾਪਤ ਕਰਾਵਣ ਨੂੰ ਅਵੱਸ਼ ਸਮਰੱਥ ਹੈ। ਜੋ ਸਦੀਵੀ ਨਾਮ ਜਪਦੇ ਹਨ ਤਿਨ੍ਹਾਂ ਦੇ ਘਟ ਵਿਖੇ ਤਾਂ ਗੁਰੂ ਦੀ ਜਾਗਤ ਜੋਤਿ ਹਰ ਦਮ ਹੀ ਜਾਗਦੀ ਹੈ। ਉਹ ਤਾਂ ਹਰ ਦਮ ਸਰਬ ਸਮੇਂ, ਸਰਬ ਥਾਂ ਹੀ ਦਰਸ਼ਨਾਂ ਦੀ ਮਸਤੀ ਵਿਚ ਮਸਤ ਹਨ ਅਤੇ ਨਾਮ ਦੇ ਰੰਗ ਵਿਚ ਰੰਗੇ ਜਾ ਕੇ ਨਾਮੀ ਨਾਲ ਅਭੇਦ ਰੂਪ ਹੋ ਰਹੇ ਹਨ।

## ਜਾਗਤ ਜੋਤਿ ਦੇ ਦਰਸ਼ਨ—

ਪ੍ਰੀਤਮ ਦੇ ਪ੍ਰਕਾਸ਼ ਦੇ ਪਰਤਵ ਪ੍ਰਭਾਵ ਅਤੇ ਪ੍ਰਕਾਸ਼ ਦੀ ਜੋਤਿ ਦੇ ਪ੍ਰਤਾਪ ਕਰਕੇ ਜੋਤਿ-ਰਸ-ਭਿੰਨੇ ਅਤੇ ਦਰਸ-ਜੋਤਿ-ਭਿੰਨੜੇ ਲੋਇਣਾਂ ਅਗੇ ਉਜਿਆਰਾ ਹੈ। ਬਾਣੀ ਤੇ ਨਾਮ ਨਾਲ ਨੇਹੁ ਜੋੜਨ ਨਾਲ ਜੋਤਿ ਦੀ ਕਿਰਣ ਪ੍ਰਕਾਸ਼ ਪੈਂਦੀ ਹੈ ਅਤੇ ਫਿਰ ਜਿਉਂ ਜਿਉਂ ਇਹ ਨੇਹ ਵਧਦਾ ਜਾਂਦਾ ਹੈ ਤਿਉਂ ਤਿਉਂ ਜੋਤਿ ਵੀ ਪਸਰਦੀ ਜਾਂਦੀ ਹੈ। ਇਸ ਬਿਧ ਨਾਮ ਦੀ ਲਾਗ ਲਾ ਕੇ ਜੋਤਿ ਸਰੂਪ ਪਾਰਸ ਸਤਿਗੁਰ ਨੇ ਅਨੇਕਾਂ ਹੀ ਪ੍ਰਾਣੀਆਂ ਨੂੰ ਸੱਚੀ ਪ੍ਰਕਾਸ਼ ਸਰੂਪ ਜੋਤਿ ਦਾ ਉਜਿਆਰਾ ਬਖਸ਼ਿਆ

ਅਤੇ ਹੁਣ ਭੀ ਬਖਸ਼ਣਹਾਰ ਹੈ। ਅਗਾਹਾਂ ਨੂੰ ਭੀ ਬਖਸ਼ਣ ਜੋਗ ਹੈ। ਉਸ ਸੱਚੀ ਜੋਤਿ ਦਾ, ਉਸ ਸੱਚੇ ਪ੍ਰਕਾਸ਼ ਦਾ ਜਿਨ੍ਹਾਂ ਨੂੰ ਉਜਿਆਰ ਨਹੀਂ ਹੋਇਆ, ਓਹ ਗੁਰਪੁਰਬ ਦਿਹਾੜੇ ਤਾਂ ਜੋਤਿ ਦਾ ਸੱਚਾ ਰੰਗ, ਮਜੀਠੀ ਰੰਗ ਚਾੜ੍ਹ ਲੈਣ। ਚਾੜ੍ਹਨ ਦਾ ਹੀਲਾ ਕਰ ਕੇ ਦੇਖ ਲੈਣ। ਹੋਰ ਨਹੀਂ ਤਾਂ ਨਾਮ ਨਾਲ ਹੀ ਨੇਹੁ ਲਾ ਕੇ ਪਰਤਿਆ ਲੈਣ; ਪਰ ਨਾਮ ਨਾਲ ਜੁਟਣ ਤੋਂ ਪਹਿਲਾਂ ਵਿਚਾਰ ਕੇ ਇਹ ਭੀ ਦੇਖ ਲੈਣ ਕਿ ਅਜਿਹੇ ਦੈਵੀ ਦਰਸ਼ਨਾਂ ਦੇ ਤਾਈਂ ਇਕ ਵਾਰ ਆਪਾ ਅਰਪਣਾ ਜ਼ਰੂਰ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਆਪਣੇ ਗੁਰਮੁਖ ਪਿਆਰਿਆਂ ਅਤੇ ਭਾਣੇ ਅੰਦਰ ਆਇਆਂ ਨਾਮ ਦੇ ਸੇਵਨਹਾਰੇ ਸਿਖ-ਸੇਵਕਾਂ ਨੂੰ ਸਾਂਵੇ ਹੀ ਪਰਗਟ ਹਨ। ਗੁਰਪੁਰਬ ਦਾ ਦਿਨ ਤਾਂ ਤਿਨ੍ਹਾਂ ਸੁਹਾਗਵੰਤੇ ਸੁਰਜਨਾਂ ਦੇ ਸਮੀਪੀ ਮਿਲਾਪ ਦਾ ਦਿਹਾੜਾ ਹੈ, ਜੋ ਭਾਉ-ਭਗਤੀ ਦੇ ਵਿਚ ਗੀਧੇ ਹੋਏ ਸਤਿਗੁਰੂ ਨਾਨਕ ਦੇਵ ਦੇ ਓਸ ਦੈਵੀ ਦਰਸ਼ਨ ਨੂੰ ਸਿੱਕਾਂ ਭਰੀ ਲਿਵਤਾਰ ਸਹਿਤ ਲੋਚ ਰਹੇ ਹਨ, ਜਿਸ ਚਮਕਦੇ ਦਰਸ਼ਨ ਦੇ ਸਰੂਪ ਵਿਚ ਗੁਰੂ ਜੀ ਦੀ ਦਿਬ ਜੋਤਿ ਅੱਜ ਦੇ ਦਿਨ ਭਵ-ਭੂਮੀ ਵਿਖੇ ਅਵਤਰੀ ਸੀ, ਜਿਸ ਦੇ ਝਲਕਾਰ ਨੇ ਬਿਜਲੀ ਵਾਲਾ ਚਮਤਕਾਰ ਸੂਰਜ ਮੁਖ ਫੁਲ ਵਤ ਪ੍ਰਕਾਸ਼ ਕੇ ਦਰਸ਼ਨ-ਅਧਿਕਾਰੀ ਪ੍ਰੇਮੀਆਂ ਨੂੰ ਇਕ ਵਾਰ ਫਿਰ ਨਿਖਰਵਾਂ ਕਰ ਕੇ ਅਤੇ ਨਿਖਾਰ ਕੇ ਦਿਖਾ ਦੇਣਾ ਹੈ। ਪਰੰਤੂ ਤਿਮਰ ਅਗਿਆਨੀ ਦੀ ਘੁੱਗੂ ਦ੍ਰਿਸ਼ਟੀ ਨੇ ਅਗੇ ਵਾਂਗੂ ਚੁੰਧਿਆ ਜਾਣਾ ਹੈ ਅਤੇ ਚੁੰਧਿਆਏ ਹੀ ਰਹਿਣਾ ਹੈ।

# ੬

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਮਰ ਅਗਿਆਨ (ਭਰਮ ਅੰਧੇਰ) ਦੇ ਹੜ੍ਹ ਵਿੱਚ ਰੁੜ੍ਹੇ ਜਾ ਰਹੇ ਸੰਸਾਰ ਨੂੰ ਉਬਾਰਨ ਲਈ ਕਲੀਕਾਲ ਅੰਦਰ ਆ ਕੇ ਅਵਤਾਰ ਧਾਰਿਆ। ਇਸ ਧੁੰਧ ਰੋਗ ਨੂੰ ਦੂਰ ਕਰਨ ਲਈ ਅਜਿਹਾ ਅਧਿਭੁਤ ਅੰਜਨ ਅਮਰ-ਕਲਾ ਦੁਆਰਾ ਰੋਗੀ ਸੰਸਾਰੀਆਂ ਪ੍ਰਤਿ ਨਿਛਾਵਰ ਕੀਤਾ ਕਿ ਇਸ ਔਖਧਿ ਸੰਪੰਨ ਅਮਰ-ਕਲਾ ਨੇ ਸੁਗਮ ਹੀ ਭਰਮ ਦੇ ਛਉੜ ਕੱਟ ਦਿੱਤੇ। ਕੈਸੀ ਅਚਰਜ ਔਖਧੀ ਹੈ ਤੇ ਕੈਸਾ ਅਦੁਤੀ ਅੰਜਨ (ਸੁਰਮਾ) ਹੈ ਕਿ ਜਿਸ ਨੂੰ ਗੁਰੂ ਨਾਨਕ ਦੇਵ ਰੂਪੀ, ਗੁਰੂ ਸਰੂਪ ਸੋਮੇ ਤੋਂ ਨਿਕਲੀ ਗੁਰਬਾਣੀ ਇਸ ਤਰ੍ਹਾਂ ਨਿਰੂਪਣ ਕਰਦੀ ਹੈ। ਯਥਾ:—

ਗਿਆਨ ਅੰਜਨ ਨਾਮ ਬਿੰਜਨ...੧॥ (੪॥੨)

ਬਿਹਾਗੜਾ ਮ: ੫, ਪੰਨਾ ੫੪੨

ਬੱਸ ਇਹ ਅਲੌਕਿਕ ਅੰਜਨ, ਇਹ ਅਧਿਭੁਤ ਔਖਧੀ (ਦਾਰੂ) ਨਾਮ ਹੈ, ਜਿਸ ਅਮਰ ਪਦਾਰਥ ਦੇ ਭੁੰਚਿਆਂ ਤੇ ਰੋਗੀ ਦੇ ਰਿਦੇ ਅੰਦਰ ਪ੍ਰਵੇਸ਼ ਹੋਣ ਕਰਕੇ ਅਗਿਆਨ-ਅੰਧੇਰ ਬਿਨਾਸ਼ ਹੋ ਜਾਂਦਾ ਹੈ ਤੇ ਕਰੋੜਾਂ ਸੂਰਜਾਂ ਦੇ ਉਜਿਆਰਿਆਂ ਸਮਾਨ ਦਿੱਬ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਯਥਾ ਗੁਰਵਾਕ:—

ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥(੩॥੪)

ਜੈਤਸਰੀ ਮ: ੫, ਪੰਨਾ ੭੦੦

ਜਦ ਤਕ ਜੋਤਿ ਦਾ ਪ੍ਰਕਾਸ਼ ਜਗਿਆਸੂਆਂ ਦੇ ਹਿਤਦੇ ਅੰਦਰ ਨਹੀਂ ਹੁੰਦਾ ਤਦ ਤਕ ਘੋਰ ਅੰਨ੍ਹੇਰਾ ਹੀ ਅੰਨ੍ਹੇਰਾ ਹੈ। ਐਵੇਂ ਗੱਲਾਂ ਬਾਤਾਂ ਦੁਆਰਾ ਇਹ ਜੋਤਿ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਇਹ ਤਾਂ ਕੇਵਲ 'ਨਾਮ' ਦੁਆਰਾ ਹੀ ਹੋ ਸਕਦਾ ਹੈ। ਨਾਮ ਸਿਮਰਨ ਨਾਲ ਹੀ ਦਿੱਬ ਜੋਤਿ ਦੀ ਲਖਤਾ ਦਾ ਪ੍ਰਕਾਸ਼ ਹੁੰਦਾ ਹੈ। ਇਹ ਅਵਸਥਾ ਕੇਵਲ ਫਿਲਾਸਫਰਾਂ ਵਾਲੀਆਂ ਖ਼ਿਆਲੀ ਉਡਾਰੀਆਂ ਯਾ ਅਨੁਮਾਨਾਂ ਨਾਲ ਪ੍ਰਾਪਤ ਨਹੀਂ ਹੋ ਸਕਦੀ। ਨਾਮ ਦੀ ਸ਼ਰਧਾ-ਭਾਵਨੀ ਵਾਲੀ ਨਿਸ਼ਕਾਮ ਕਮਾਈ ਦੁਆਰਾ ਹੀ ਅਕਾਲੀ ਜੋਤਿ ਦੇ ਪਰਤੱਖ ਦਰਸ਼ਨ ਹੁੰਦੇ ਹਨ।

ਇਹ ਨਾਮ ਦਾ ਫੁਹਾਰਾ ਕਿੱਥੋਂ ਫੁੱਟਿਆ ? ਸਤਿਗੁਰੂ ਨਾਨਕ ਦੇਵ ਜੀ ਰੂਪੀ

ਸੱਚੇ ਸੋਮੇ ਤੋਂ, ਜਿਨ੍ਹਾਂ ਦੇ ਅਵਤਾਰ ਦਿਹਾੜੇ ਦਾ ਗੁਰਪੁਰਬ ਮਨਾਇਆ ਜਾਂਦਾ ਹੈ। ਗੁਰਪੁਰਬ ਮਨਾਵਣਾ ਕੇਵਲ ਉਸ ਸ਼ੁਭ ਦਿਹਾੜੇ ਦੀ ਯਾਦਗਾਰ ਹੈ, ਕਿਉਂਕਿ ਇਹ ਸੱਚ ਦੇ ਪ੍ਰਕਾਸ਼ ਦਾ ਦਿਹਾੜਾ ਹੈ, ਸੱਚੇ ਗਿਆਨ ਦੇ ਪ੍ਰਕਾਸ਼ ਦਾ ਸੁਭਾਗ ਦਿਹਾੜਾ ਹੈ; ਕਿਉਂਕਿ ਏਸ ਦਿਨ ਸ੍ਰੀ ਗੁਰੂ ਨਾਨਕ ਸਾਹਿਬ ਨਾਮ ਰੂਪੀ ਔਖਧੀ ਲੈ ਕੇ ਸੰਸਾਰ ਨੂੰ ਅਰੋਗ ਕਰਨ ਲਈ ਪਰਗਟ ਹੋਏ। ਗੁਰੂ ਰੂਪ ਸੂਰਜ ਬਿਨਾਂ ਸੰਸਾਰ ਉਪਰ ਧੁੰਧ ਗੁਬਾਰ ਹੀ ਸੀ। ਜੈਸਾ ਕਿ ਗੁਰਵਾਕ ਹੈ:—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥ (੧)

ਆਸਾ ਦੀ ਵਾਰ, ਮ: ੨, ਪੰਨਾ ੪੬੩

ਏਸੇ ਲਈ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਪਰ ਹੀ ਦੁਨੀਆ ਵਿੱਚ ਅੰਤਰ-ਆਤਮੇ ਗਿਆਨ ਪ੍ਰਕਾਸ਼ਨਹਾਰਾ ਚਾਨਣ ਹੋਇਆ:—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ॥

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭

ਅਜਿਹੇ ਸੱਚੇ ਸਤਿਗੁਰੂ ਦੀ ਯਾਦ ਵਿੱਚ ਗੁਰਪੁਰਬ ਕਿਉਂ ਨਾ ਮਨਾਏ ਜਾਣ? ਪਰ ਵਿਚਾਰਨਾ ਚਾਹੀਦਾ ਹੈ ਕਿ ਗੁਰਪੁਰਬ ਮਨਾਉਣ ਦਾ ਮਨੋਰਥ ਕੀ ਹੈ? ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਉਣਾ ਹੋਰ ਚੁਰਾਸੀਏ ਜੀਵਾਂ ਯਾ ਹੋਰ ਅਵਤਾਰਾਂ ਆਦਿ ਵਾਂਗ ਸੀ? ਨਹੀਂ, ਹਰਗਿਜ਼ ਨਹੀਂ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਧਾਰਨ ਦਾ ਪ੍ਰਯੋਜਨ ਤੇ ਵਿਲੱਖਣਤਾ ਇਹ ਗੁਰਵਾਕ ਪਰਗਟ ਕਰਦਾ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥

(੪॥੭॥੫੪) ਸੂਹੀ ਮ: ੫, ਪੰਨਾ ੭੪੯

ਸ੍ਰੀ ਗੁਰੂ ਨਾਨਕ ਦੇਵ ਜੀ ਜੀਅ-ਦਾਨ ਦੇ ਕੇ ਭਗਤੀ ਵਿੱਚ ਜੀਵਾਂ ਨੂੰ ਲਾਉਣ ਦੇ ਪ੍ਰਯੋਜਨ ਨੂੰ ਲੈ ਕੇ ਸੰਸਾਰ ਵਿਚ ਪਰਗਟ ਹੋਏ। ਨਾਮ ਧਨ ਦਾ ਦਾਨ ਆਪ ਨੇ ਸੰਸਾਰ ਨੂੰ ਦਿੱਤਾ, ਜੋ ਸਦਾ ਨਾਲ ਨਿਭਣ ਵਾਲਾ ਹੈ। ਯਥਾ:—

ਇਹੁ ਹਰਿ ਧਨ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥੨॥(੭)

ਗੂਜਰੀ ਕੀ ਵਾਰ, ਪੰਨਾ ੫੧੧

ਸਾਨੂੰ ਚਾਹੀਦਾ ਹੈ ਕਿ ਗੁਰਪੁਰਬ ਵਾਲੇ ਦਿਨ ਪ੍ਰੇਮਾ-ਭਗਤੀ ਵਿੱਚ ਲੀਨ ਹੋਈਏ, ਤਾਕਿ ਹਰਿ-ਪ੍ਰੀਤਮ ਦੇ ਮਿਲਾਪ ਦੇ ਪਰਮ ਪਦ ਦੀ ਪ੍ਰਾਪਤੀ ਹੋਵੇ। ਭਾਉ-ਭਗਤੀ ਸਹਿਤ ਗੁਰਸਿੱਖਾਂ ਦਾ ਗੁਰਪੁਰਬ ਮਨਾਉਣਾ ਲੇਖੇ ਪੈਂਦਾ ਹੈ। ਜੈਸਾ ਕਿ ਇਸ ਤਰ੍ਹਾਂ ਗੁਰਪੁਰਬ ਮਨਾਵਣਹਾਰਿਆਂ ਦੀ ਮਹਿਮਾ ਭਾਈ ਗੁਰਦਾਸ ਜੀ ਦਸਦੇ ਹਨ:—

ਕੁਰਬਾਣੀ ਤਿਨ੍ਹਾ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ॥

ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੨

ਬੱਸ, ਭਾਉ-ਭਗਤੀ ਦੇ ਰੰਗ ਵਿੱਚ ਮਨਾਇਆ ਗੁਰਪੁਰਬ ਹੀ ਪ੍ਰਵਾਣ ਪੈਂਦਾ ਹੈ। ਜੇ ਇਸ ਤਰ੍ਹਾਂ ਗੁਰਪੁਰਬ ਮਨਾਏ ਜਾਣ ਤਾਂ ਗੁਰੂ ਸਾਹਿਬ ਦੇ ਐਨ ਉਸੇ ਵਕਤ ਉਥੇ ਜੋਤਿ ਸਰੂਪੀ ਪਰਤੱਖ ਦਰਸ਼ਨ ਹੋਣ ਵਿੱਚ ਰੰਚਕ ਸੰਦੇਹ ਨਹੀਂ। ਪਰ ਇਸ ਤਰ੍ਹਾਂ ਦਾ ਤੀਬਰ ਪ੍ਰੇਮ ਤੇ ਗੁਰੂ ਦਰਸ਼ਨ ਦੀ ਪ੍ਰਤੀਤ ਵਿਰਲੇ ਗੁਰਸਿੱਖਾਂ ਨੂੰ ਹੀ ਹੁੰਦੀ ਹੈ। ਉਨ੍ਹਾਂ ਦਾ ਹੀ ਭਾਉ-ਭਗਤੀ ਕਰਨਾ ਤੇ ਗੁਰੂ-ਜਸ ਗਾਵਣਾ ਥਾਉਂ ਪੈਂਦਾ ਹੈ। ਯਥਾ ਗੁਰਵਾਕ:—

ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ
ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ
ਤਿਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥ (੪॥੪॥੧੧)

ਸੂਹੀ ਮ: ੪, ਪੰਨਾ ੭੩੪

# ੧

# ਨਿਰੰਕਾਰੀ ਸਰੂਪਾ ਗੁਰੂ ਨਾਨਕ ਨਿਰੰਕਾਰੀ

## ਸ਼ਰਧਾਵਾਨ ਸਿੱਖਾਂ ਲਈ ਸਦਾ ਹਾਜ਼ਰ ਨਾਜ਼ਰ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥

ਸੂਹੀ ਅਸਟ: ਮ: ੪, ਪੰਨਾ ੭੫੯

ਗੁਰਵਾਕ ਅਨੁਸਾਰ ਕਲਾਧਾਰੀ ਗੁਰੂ ਨਾਨਕ ਸਾਹਿਬ, ਜਿਹਾ ਕਿ ਨਿਰੰਕਾਰੀ ਦੇਹ ਧਾਰਨ ਦੇ ਸਮੇਂ ਸ਼ਰਧਾਵਾਨ ਗੁਰਸਿੱਖਾਂ ਪ੍ਰਤੀ ਸਦਾ ਹੀ ਹਾਜ਼ਰ ਨਾਜ਼ਰ ਸਨ, ਓਸੇ ਪ੍ਰਕਾਰ ਹੀ ਹੁਣ ਭੀ ਗੁਰੂ ਨਾਨਕ ਸਾਹਿਬ ਸਦਾ ਹੀ ਦ੍ਰਿਸ਼ਮਾਨ ਹਨ। ਪ੍ਰੰਤੂ ਉਨ੍ਹਾਂ ਗੁਰਸਿੱਖਾਂ ਲਈ ਦ੍ਰਿਸ਼ਮਾਨ ਹਨ, ਜੋ ਨਾਨਕ ਨਿਰੰਕਾਰੀ ਉੱਤੇ ਪੁਰਾਤਨ ਸਿੰਘਾਂ ਵਾਲੀ ਸ਼ਰਧਾ-ਭਾਵਨੀ ਰਖਦੇ ਹਨ। ਭਾਈ ਗੁਰਦਾਸ ਜੀ ਦੇ ਮਹਾਂ ਵਾਕ ਅਨੁਸਾਰ—

ਥੰਮੇ ਕੋਇ ਨ ਸਾਧ ਬਿਨੁ, ਸਾਧੁ ਨ ਦਿਸੈ ਜਗ ਵਿਚਿ ਕੋਆ ॥

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੨

ਕੇਵਲ ਗੁਰੂ ਨਾਨਕ ਸਾਹਿਬ ਸਾਰੇ ਜਗਤ ਨੂੰ ਉੱਧਾਰਨ ਉਭਾਰਨ ਦਾ ਥੰਮ ਹੋਏ ਹਨ। ਗੁਰੂ ਨਾਨਕ ਸਾਹਿਬ ਜੀ ਦੇ ਨਿਰੰਕਾਰੀ ਸਰੂਪ ਬਿਨਾਂ ਨਾ ਕੋਈ ਗੁਰੂ ਰੂਪ ਸਾਧ ਹੋਇਆ ਨਾ ਹੋਵੇਗਾ। ਸਤਿਗੁਰੂ ਨਾਨਕ ਦੇਵ ਜੀ ਹੀ ਸੱਚੇ ਸਤਿਗੁਰੂ ਹੋਏ ਹਨ, ਜੋ ਧੁਰੋਂ, ਧੁਰ ਦਰਬਾਰੋਂ ਅਜ਼ਲੀ ਅਬਦੀ ਗੁਰੂ ਥਾਪੇ ਗਏ ਹਨ। ਸੱਚੇ ਸਤਿਗੁਰੂ ਦੀ ਪਦਵੀ ਕੇਵਲ ਗੁਰੂ ਨਾਨਕ ਨਿਰੰਕਾਰੀ ਜੀ ਨੂੰ ਹੀ ਪ੍ਰਾਪਤ ਹੈ।

ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥

ਆਸਾ ਮ: ੩ ਪਟੀ, ਪੰਨਾ ੪੩੫

ਦੇ ਗੁਰਵਾਕ ਦੇ ਭਾਵ ਅਨੁਸਾਰ ਗੁਰੂ ਨਾਨਕ ਸੱਚੇ ਸਤਿਗੁਰ ਬਾਝੋਂ ਨਾ ਕੋਈ ਗੁਰੂ ਹੋਇਆ ਹੈ ਨਾ ਕੋਈ ਹੋਵੇਗਾ। ਸਭ ਨਿਗੁਰੇ ਹੀ ਹਨ, ਐਵੇਂ ਆਪੋਂ ਹੀ ਗੁਰੂ ਬਣ ਬਣ ਬਹਿੰਦੇ ਹਨ। ਸੱਚੀ ਗੁਰੱਤਤਾ ਵਾਲੀ ਨੀਸ਼ਾਨੀ ਕਿਸੇ ਅੰਦਰ ਵੀ ਨਹੀਂ ਹੈ। ਭੂਤ

ਭਵਿੱਖਤ ਦੇ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਸ ਮਹਾਂ ਵਾਕ ਅਨੁਸਾਰ:—

ਘਰਿ ਘਰਿ ਹੋਇ ਬੈਠ ਹੈਂ ਰਾਮਾ ॥
ਤਿਨ ਤੇ ਸਰੇ ਨਾ ਕੋਊ ਕਾਮਾ ॥੧੨॥

ਦਸਮ ਗ੍ਰੰਥ, ਕਲਕੀ ਅਵਤਾਰ

ਜਦੋਂ ਗੁਰੂ ਦਸਮੇਸ਼ ਜੀ ਦੇ ਪਰਤੱਖ ਹੁੰਦਿਆਂ ਡਿੰਭੀ ਗੁਰੂਆਂ ਦੀਆਂ ੨੨ ਮੰਜੀਆਂ ਲਗ ਗਈਆਂ, ਤਾਂ ਗੁਰੂ ਸਾਹਿਬ ਨੇ ਸੋਚਿਆ ਕਿ ਕਾਲੇ ਬੋਲੇ ਆਵਣ ਵਾਲੇ ਕਲੀਕਾਲ ਸਮੇਂ ਅਜਿਹੇ ਡਿੰਭੀ ਗੁਰੂ, ਆਪਣੇ ਆਪ ਨੂੰ ਗੁਰੂ ਸਦਾਣ ਵਾਲੇ ਅਨੇਕਾਂ ਹੀ ਹੋ ਬੈਠਣਗੇ, ਪ੍ਰੰਤੂ ਤਿਨ੍ਹਾਂ ਤੋਂ ਸੱਚੀ ਗੁਰੱਤਤਾ ਵਾਲਾ ਕੋਈ ਕਾਜ ਸਰੇ ਸੰਵਰੇਗਾ ਨਹੀਂ। ਤਾਂ ਸਮਰੱਥ ਸਤਿਗੁਰੂ ਦਸਮੇਸ਼ ਜੀ ਨੇ ਹਮੇਸ਼ਾ ਲਈ ਇਹ ਧੁਰਵਾ ਬੰਨ੍ਹ ਦਿੱਤਾ ਕਿ 'ਆਦਿ ਅੰਤ ਏਕੋ ਅਵਤਾਰਾ'। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਪੰਜਾਂ ਪਿਆਰਿਆਂ ਅੰਦਰ ਹੀ ਗੁਰੂ ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਵਾਲੀ ਸੱਚੀ ਕਲਾ ਵਰਤੇਗੀ। ਏਸ ਗੱਲ ਨੂੰ ਹੀ ਜਾਂਚ ਕੇ ਸ੍ਰੀ ਗੁਰੂ ਕਲਗੀਧਰ ਜੀ ਨੇ ਦੇਹਧਾਰੀ ਗੁਰੂਆਂ ਵਾਲਾ ਸਿਲਸਿਲਾ ਹੀ ਖ਼ਤਮ ਕਰ ਦਿੱਤਾ। ਪੰਜਾਂ ਪਿਆਰਿਆਂ ਵਿਚੋਂ ਕੋਈ ਇਕੱਲਾ ਪਿਆਰਾ ਆਪਣੇ ਆਪ ਨੂੰ ਗੁਰੂ ਦੀ ਪਦਵੀ ਨਹੀਂ ਦੇ ਸਕਦਾ। ਪੰਜਾਂ ਪਿਆਰਿਆਂ ਦੀ ਸੰਮਿਲਤ ਸੱਚੀ ਪ੍ਰਮਾਰਥੀ ਕਲਾ ਕੌਸ਼ਲ ਅੰਦਰ ਹੀ ਸੱਚੜੀ ਗੁਰੱਤਤਾ ਵਾਲੀ ਸੱਚੀ ਕਲਾ ਵਰਤੇਗੀ ਅਤੇ ਅਜ਼ਲ ਅੱਬਦੀ ਤਾਈਂ ਵਰਤਦੀ ਰਵ੍ਹੇਗੀ। ਦਸਾਂ ਪਾਤਸ਼ਾਹੀਆਂ ਪਿੱਛੋਂ ਦੇਹਧਾਰੀ ਗੁਰੂਆਂ ਦੀ ਸਦਾਵਣ ਵਾਲੀ ਗੁਰੂ-ਡੰਮ੍ਹ ਸਮਾਪਤ ਹੋ ਗਈ। ਸਤਿਗੁਰੂ ਨਾਨਕ ਨਿਰੰਕਾਰੀ ਬਾਝੋਂ ਸਭ ਨਿਗੁਰੇ ਨਿਗੁਸਾਏ ਡਿੰਭੀ ਗੁਰੂ ਹਨ। ਸੱਚੇ ਸਤਿਗੁਰੂ ਦੀ ਪਹਿਲੀ ਸੱਚੀ ਨਿਸ਼ਾਨੀ ਇਹ ਹੈ ਕਿ ਉਹ ਧੁਰੋਂ, ਧੁਰ ਦਰਬਾਰੋਂ ਬਖਸ਼ੇ ਹੋਏ ਨਾਮ-ਸੰਪੰਨ ਹੋਣਗੇ। ਹੋਰ ਸਭ ਨਾਮ-ਹੀਣੇ ਮੀਣੇ ਡਿੰਭੀ ਗੁਰੂ ਹੀ ਹਨ, ਨਾਮ ਦੀ ਪ੍ਰਾਪਤੀ ਬਿਨਾਂ ਹੀ ਗੁਰੂ ਬਣ ਬਣ ਬਹਿੰਦੇ ਹਨ। ਇਹ ਨਾਮ, ਸੱਚੜਾ ਨਾਮ ਗੁਰੂ ਨਾਨਕ ਬਾਝੋਂ ਨਾ ਕਿਸੇ ਨੂੰ ਪ੍ਰਾਪਤ ਹੋਇਆ ਹੈ ਨਾ ਪ੍ਰਾਪਤ ਹੋਵੇਗਾ।

ਗੁਰੂ ਨਾਨਕ ਨਿਰੰਕਾਰੀ ਸਦਾ ਹੀ ਹਾਜ਼ਰ ਨਾਜ਼ਰ ਸ਼ਰਧਾ ਵਾਲੇ ਗੁਰਸਿੱਖਾਂ ਦੇ ਅੰਗ ਸੰਗ ਹਨ। ਮਤ ਜਾਣੋ ਕਿ ਨਿਰੰਕਾਰੀ ਦੇਹ ਧਾਰਨ ਸਮੇਂ ਹੀ ਗੁਰੂ ਨਾਨਕ ਸਾਹਿਬ ਗੁਰਸਿੱਖਾਂ ਨੂੰ ਦਰਸ ਦਿਖਾਵਣਹਾਰੇ ਸਨ; ਹੁਣ ਭੀ ਉਸੇ ਪ੍ਰਕਾਰ ਹੀ ਹਨ। ਕਿਤੇ ਗਏ ਨਹੀਂ, ਹਰ ਥਾਂ ਸਰਬ ਵਿਆਪਕ ਹਨ। ਗੁਰੂ ਨਾਨਕ ਨਿਰੰਕਾਰੀ ਨੂੰ ਆਵਣ ਜਾਣ ਵਾਲੇ ਚੁਰਾਸੀ ਦੇ ਗੇੜ ਵਾਲੇ ਗੁਰੂ ਸਮਝਣਾ ਅਲਪਗ ਬੁੱਧੀ ਵਾਲੇ ਸਿੱਖਾਂ ਦਾ ਕੰਮ ਹੈ। ਸਰਬੱਗਤਾ ਦੀ ਪਹੁੰਚ ਨੂੰ ਪਹੁੰਚੇ ਹੋਏ ਗੁਰੂ ਦੇ ਬਖ਼ਸ਼ੇ ਹੋਏ ਲਾਲ ਹੁਣ ਭੀ ਹਰ ਦਮ ਗੁਰੂ ਨਾਨਕ ਨਿਰੰਕਾਰੀ ਨੂੰ ਨਿਕਟਵਰਤੀ ਤੇ ਸਰਬ-ਵਿਆਪੀ ਹੀ ਸਮਝਦੇ ਹਨ। ਤਿਨ੍ਹਾਂ ਬਖ਼ਸ਼ੇ ਹੋਏ ਗੁਰੂ ਕੇ ਲਾਲ ਗੁਰਸਿੱਖਾਂ ਨੂੰ ਹੁਣ ਭੀ ਗੁਰੂ ਨਾਨਕ ਨਿਰੰਕਾਰੀ ਉਸੇ

ਪ੍ਰਕਾਰ ਹੀ ਦਰਸ਼ਨ-ਦੀਦਾਰ ਦਿਖਾਉਂਦੇ ਹਨ ਅਤੇ ਹਰ ਦਮ ਦਿਖਾਉਂਦੇ ਰਹਿੰਦੇ ਹਨ, ਜਿਸ ਪ੍ਰਕਾਰ ਕਿ ਅਗੇ ਭੀ ਦਿਖਾਉਂਦੇ ਰਹਿੰਦੇ ਸਨ। ਗੁਰੂ ਨਾਨਕ ਸਾਹਿਬ ਜੀ ਨਿਰੰਕਾਰ ਦਾ ਸਰੂਪ ਹੁੰਦੇ ਹੋਏ ਸਦਾ ਹੀ ਅਬਿਨਾਸ਼ੀ ਪੁਰਖ ਹਨ। ਉਹ ਆਵਣ ਜਾਣ ਅੰਦਰ ਹੈ ਹੀ ਨਹੀਂ।

ਸੱਚਾ ਸਾਧ ਗੁਰੂ, ਗੁਰੂ ਨਾਨਕ ਬਾਝੋਂ ਹੋਰ ਕੋਈ ਭੀ ਆਪਣੇ ਆਪ ਨੂੰ ਨਹੀਂ ਕਹਾ ਸਕਦਾ। ਇਹ ਸੱਚਾ ਮਰਤਬਾ ਸੱਚੀ ਗੁਰੱਤਤਾ ਵਾਲਾ ਕੇਵਲ ਗੁਰੂ ਨਾਨਕ ਨਿਰੰਕਾਰੀ ਨੂੰ ਹੀ ਧੁਰ ਦਰਗਾਹੋਂ ਅਰਪਨ ਹੋਇਆ ਹੈ। ਥਾਉਂ ਥਾਈਂ ਨਾਮ-ਹੀਣੇ ਮੀਣੇ ਗੁਰੂ ਜੋ ਬਣ ਬਣ ਬਹਿੰਦੇ ਹਨ, ਉਹ ਸੱਚੀ ਗੁਰੱਤਤਾ ਦੀ ਕਲਾ ਤੋਂ ਬਿਲਕੁਲ ਖ਼ਾਲੀ ਹਨ। ਗੁਰੂ ਨਾਨਕ ਨਿਰੰਕਾਰੀ ਸੱਚੇ ਧੁਰ ਦਰਬਾਰੀ ਗੁਰੂ ਹਨ। ਹੋਰ ਕੂੜਾਵੇ ਗੁਰੂ ਚਾਹੇ ਕਿਤਨੇ ਹੀ ਦੁਨਿਆਵੀ ਅਡੰਬਰ ਸਾਜੀ ਫਿਰਨ, ਗੁਰੂ ਨਾਨਕ ਸਾਹਿਬ ਦੀ ਸਦਰਸ਼ਤਾ ਨੂੰ ਪ੍ਰਾਪਤ ਨਹੀਂ ਹੋ ਸਕਦੇ। ਦੁਨਿਆਵੀ ਮਨੋਰਥਾਂ ਨੂੰ ਪੂਰਨ ਕਰਨਹਾਰੇ ਮਨੁੱਸ਼ ਐਵੇਂ ਅਤੇ ਨਿਸਫਲ ਹੀ ਵਡ-ਅਡੰਬਰੀ ਇਨ੍ਹਾਂ ਆਪੋਂ ਬਣ ਬੈਠੇ ਡਿੰਭੀ ਗੁਰੂਆਂ ਨੂੰ ਗੁਰੂ ਮੰਨੀ ਬੈਠੇ ਹਨ, ਹਾਲਾਂਕਿ ਇਨ੍ਹਾਂ ਅੰਦਰਿ ਰੰਚਕ ਮਾਤਰ ਭੀ ਸੱਚੀ ਗੁਰੱਤਤਾ ਵਾਲੀ ਕਲਾ ਨਹੀਂ। ਅਜਿਹੇ ਅਡੰਬਰੀ, ਮੀਣੇ, ਨਾਮ ਹੀਣੇ ਡਿੰਭੀ ਗੁਰੂ ਅੰਤ ਨੂੰ ਪਛਤਾਵਣਗੇ ਅਤੇ ਮੂੰਹੋਂ ਮੂੰਹ ਚੋਟਾਂ ਖਾਣਗੇ। ਇਨ੍ਹਾਂ ਨੂੰ ਅਗੇ ਜਾ ਕੇ ਸੱਚੀ ਦਰਗਾਹੇ ਮੁਦਗਰਾਂ ਦੀ ਮਾਰ ਪਵੇਗੀ, ਫਿਰ ਇਹ ਬਿਲਲਾਵਣਗੇ ਤੇ ਚੀਖਣਗੇ, ਪਰ ਇਨ੍ਹਾਂ ਦੀ ਚੀਖ ਪੁਕਾਰ ਸੁਣਨ ਵਾਲਾ ਕੋਈ ਨਹੀਂ ਹੋਵੇਗਾ। ਜਿਨ੍ਹਾਂ ਪੁਰਸ਼ਾਂ ਉਤੇ ਇਹ ਲੋਗ ਡਿੰਭੀ ਗੁਰੂ ਬਣਨ ਦਾ ਡਿੰਭ ਧਾਰੀ ਫਿਰਦੇ ਹਨ, ਓਹੀ ਪੁਰਸ਼ ਪਲਟੇ ਵਜੋਂ ਇਨ੍ਹਾਂ ਨੂੰ ਮੁਦਗਰਾਂ ਦੀ ਮਾਰ ਮਾਰਨਗੇ। ਪ੍ਰੰਤੂ ਡਿੰਭੀ ਗੁਰੂ ਬਣਨ ਦਾ ਚਸਕਾ ਇਤਨਾ ਪ੍ਰਬਲ ਹੈ ਕਿ ਬਿਨਾਂ ਗੁਰੱਤਤਾ ਵਾਲੀ ਕਲਾ ਦੇ ਹੋਂਦਿਆਂ ਵੀ ਇਹ ਡਿੰਭੀ ਪੁਰਸ਼ ਗੁਰੂ ਨਾਨਕ ਸਾਹਿਬ ਦੀ ਹਮਸਰੀ ਕਰਦੇ ਹਨ। ਸਰਬ ਕਲਾ ਸਮਰੱਥ ਗੁਰੂ ਨਾਨਕ ਨਿਰੰਕਾਰੀ ਹੀ ਕੇਵਲ ਐਸਾ ਸਮਰੱਥ ਗੁਰੂ ਹੈ, ਜੋ ਜਹਾਂ ਤਹਾਂ ਹਰ ਸਮੇਂ ਹਰ ਜਗ੍ਹਾ ਜ਼ਹੂਰ ਪਜ਼ੀਰ ਹੈ ਅਤੇ ਆਪਣੇ ਉੱਪਰ ਸ਼ਰਧਾ ਰਖਣ ਕਰਨ ਵਾਲੇ ਗੁਰਸਿੱਖਾਂ ਦੀ ਹਰ ਬਾਬ ਰਖਿਆ ਕਰਦਾ ਹੈ ਅਤੇ ਹਰ ਪ੍ਰਕਾਰ ਦੀ ਅਪਦਾ ਤੋਂ ਛੁਡਾਇ ਲੈਂਦਾ ਹੈ। ਉਹ ਲੋਕ ਬੜੇ ਹੀ ਭੁਲੇਖੇ ਵਿੱਚ ਹਨ ਜੋ ਗੁਰੂ ਨਾਨਕ ਸਾਹਿਬ ਨੂੰ ਦੂਰ ਜਾਣਦੇ ਹਨ ਅਤੇ ਹਾਜ਼ਰ ਹਜ਼ੂਰ ਨਹੀਂ ਮੰਨਦੇ। ਉਹ ਸਮਝਦੇ ਹਨ ਕਿ ਡਿੰਭਤਾ ਵਾਲੀ ਦੇਹ ਧਾਰਨ ਵਿੱਚ ਹੀ ਫ਼ਰਜ਼ੀ ਗੁਰੱਤਤਾ ਹੈ। ਇਹ ਤਿਨ੍ਹਾਂ ਦੀ ਸਮਝ ਨਹੀਂ, ਕੁਸਮਝ ਹੈ, ਜਿਸ ਦਾ ਪਾਜ ਅੰਤ ਕਾਲ ਉਘੜ ਜਾਣਾ ਹੈ ਅਤੇ ਉਘੜ ਕੇ ਰਹੇਗਾ।

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥੨॥ (੧੦)

ਵਾਰ ਸੋਰਠ, ਮ: ੩, ਪੰਨਾ ੬੪੯

ਵਾਲੇ ਗੁਰਵਾਕ ਦੇ ਭਾਵ ਅਨੁਸਾਰ ਇਕ ਸਮੇਂ ਅੰਦਰਿ ਇਕੋ ਹੀ ਗੁਰੂ ਹੋ ਸਕਦਾ ਹੈ;

ਉਹ ਵੀ ਓਹ ਗੁਰੂ, ਜਿਸਨੂੰ ਧੁਰ ਦਰਗਾਹੋਂ ਸ਼ਬਦ-ਵੀਚਾਰੀ ਦੇ ਅਭਿਆਸ ਦੀ ਸੱਚੀ ਦਾਤਿ ਮਿਲੀ ਹੋਵੇ। ਜਦੋਂ ਦੇਖੀਦਾ ਹੈ ਕਿ ਥਾਉਂ ਥਾਈਂ ਅਨੇਕਾਂ ਹੀ ਡਿੰਭੀ ਗੁਰੂਆਂ ਦੀ ਭਰਮਾਰ ਮਚੀ ਹੋਈ ਹੈ ਤਾਂ ਉਪਰਲੇ ਗੁਰਵਾਕ ਦੀ ਰੌਸ਼ਨੀ ਅੰਦਰ ਇਹ ਹੀ ਸੱਚੀ ਵੀਚਾਰ ਸਫੁਰਨ ਹੁੰਦੀ ਹੈ ਕਿ ਇਹ ਭਰਮਾਰ ਸਭ ਝੂਠੀ ਭਰਮਾਰ ਹੈ। ਗੁਰਬਾਣੀ ਅਨੁਸਾਰ ਸੱਚੀ ਗੁਰਮਤਿ ਇਹੋ ਦਸਦੀ ਹੈ ਕਿ ਇਕੋ ਗੁਰੂ, ਧੁਰੋਂ ਬਖ਼ਸ਼ਿਆ ਹੋਇਆ ਗੁਰੂ ਹੀ ਸੱਚਾ ਗੁਰੂ ਬਣ ਸਕਦਾ ਹੈ। ਇਹ ਸੱਚੇ ਗੁਰੂ ਦੀ ਇਲਾਹੀ ਦਾਤਿ ਸਦ ਸਦੀਵ ਲਈ ਗੁਰੂ ਨਾਨਕ ਨਿਰੰਕਾਰੀ ਨੂੰ ਹੀ ਧੁਰ ਦਰਗਾਹੋਂ ਨਸੀਬ ਹੋਈ। ਹੋਰ ਕਿਸੇ ਵੀ ਵਡ-ਅਡੰਬਰੀ ਡਿੰਭੀ ਨੂੰ ਨਸੀਬ ਨਹੀਂ ਹੋ ਸਕਦੀ। ਇਕ ਤੋਂ ਅਨੇਕ ਡਿੰਭੀ ਗੁਰੂ ਸਦਾਵਣ ਵਾਲੇ ਸਭ ਝੂਠੇ ਅਤੇ ਅਡੰਭਰੀ ਹੀ ਹਨ। ਇਨ੍ਹਾਂ ਅਨੇਕ ਅਡੰਬਰ-ਸਾਜ਼ੀ ਡਿੰਭੀਆਂ ਵਿੱਚੋਂ ਕਿਸ ਕਿਸ ਨੂੰ ਗੁਰੂ ਸਮਝਿਆ ਜਾਏ! ਕਈ ਤਾਂ ਅਜਿਹੇ ਅਡੰਬਰੀ ਭੀ ਹਨ, ਜੋ ਸਤਿਗੁਰੂ ਦੀ ਰੀਸੇ ਕਚ ਪਿਚ ਬੋਲ ਕੇ ਬਾਹਰਲੀ ਕੱਚੀ ਬਾਣੀ ਬਣਾਉਣ ਦਾ ਢਕੌਂਸਲਾ ਭੀ ਰਚਦੇ ਹਨ। ਪਰ ਏਸ ਗੁਰਵਾਕ ਅਨੁਸਾਰ ਉਨ੍ਹਾਂ ਦਾ ਢਕੌਂਸਲਾ ਸਿਰੇ ਨਹੀਂ ਚੜ੍ਹਦਾ:—

> ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ
> ਸੇ ਕੂੜਿਆਰ ਕੂੜੇ ਝੜਿ ਪੜੀਐ ॥੯॥
>
> ਗਉੜੀ ਕੀ ਵਾਰ ਮ: ੪, ਪੰਨਾ ੩੦੪

੮

# ਸ੍ਰੀ ਗੁਰੂ ਨਾਨਕ ਸੰਸਾਰ-ਸੁਧਾਰ

ਜਗਤ ਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਨੇ ਜਗਤ ਉਧਾਰ ਰੂਪੀ ਜੋ ਸੰਸਾਰ-ਸੁਧਾਰ ਕੀਤਾ, ਉਸ ਦਾ ਆਦਰਸ਼ਕ ਔਜ ਬਹੁਤ ਉੱਚਾ ਅਤੇ 'ਊਚੀ ਹੂੰ ਊਚਾ ਅਪਾਰ' ਹੈ। ਜੇਤਾ ਜਗਤ ਸੰਸਾਰ ਹੈ, ਇਸ ਵਿਚਿ ਇਸ ਆਦਰਸ਼ਕ ਸੁਧਾਰ ਦੀ ਨਜ਼ੀਰ ਮਿਲਣੀ ਇਕ ਅਨਹੋਣੀ ਗੱਲ ਹੈ। ਸੰਸਾਰੀਆਂ ਦੇ, ਸੰਸਾਰੀ ਜੀਵਾਂ ਦੇ ਆਤਮ ਉਧਾਰ ਹੋਏ ਬਿਨਾਂ ਸੰਸਾਰ ਦਾ ਸਾਰ (ਤਤ) ਸੁਧਾਰ ਹੋਣਾ ਇਕ ਓਪਰੀ ਅਤੇ ਪੋਲੀ ਜਿਹੀ ਗੱਲ ਹੈ। ਸੰਸਾਰ ਵਿਖੇ ਅਨੇਕਾਂ ਅਤੇ ਅਣਗਿਣਤ ਸੋਸ਼ਲ ਰੀਫ਼ਾਰਮਰ ਹੋਏ ਅਤੇ ਸੋਸ਼ਲ ਸੁਧਾਰ ਦੀਆਂ ਬੇਅੰਤ ਸੁਸਾਇਟੀਆਂ ਕਾਇਮ ਹੋਈਆਂ, ਪਰ ਤਿਨ੍ਹਾਂ ਤੋਂ ਤਸੂ ਭਰ ਭੀ ਸੰਸਾਰ-ਸੁਧਾਰ ਨਾ ਹੋਇਆ। ਦਿਖਾਵੇ ਅਤੇ ਪਰਚਾਵੇ ਮਾਤਰ ਤਾਂ ਬਥੇਰੇ ਨਾਮਧ੍ਰੀਕ ਸੰਸਾਰ-ਸੁਧਾਰ ਹੋਏ, ਪਰ ਇਹ ਨਿਰੇ ਭਰਮ-ਭੁਲਾਵੇ ਹੀ ਰਹੇ। ਤਤ-ਪਰਮਾਰਥੀ ਕਣ ਤੋਂ ਸੁੰਞਾ ਸੁਧਾਰ ਨਿਰਾ ਵਿਵਹਾਰ ਸੁਧਾਰ, ਸੋਸ਼ਲ ਸੁਧਾਰ ਯਾ ਮਾਰਲ ਸੁਧਾਰ ਇਕ ਫੋਕਟ ਅਤੇ ਥੋਥਰ ਤੁਖ ਸੁਧਾਰ ਹੈ, ਜੋ ਸਿਰੇ ਨਹੀਂ ਚੜ੍ਹਦਾ, ਨਾ ਉਸ ਤੋਂ ਕੁਛ ਸੌਰਦਾ ਹੈ। ਆਤਮ-ਕਣੀ ਤੋਂ ਸੁੰਞੇ ਅਤੇ ਤਤ ਪਰਮਾਰਥਾਂ ਤੋਂ ਘੁਥੇ ਰੀਫ਼ਾਰਮਰ ਨਿਰਾ ਨੀਰ ਹੀ ਵਿਰੋਲਦੇ ਰਹਿ ਜਾਂਦੇ ਹਨ। ਤਿਨ੍ਹਾਂ ਦਾ ਸੋਸ਼ਲ ਸੁਧਾਰ ਵਾਲਾ ਚਾਉ ਹਉਮੈ ਤੋਂ ਉਪੰਨਾ ਹੀ ਹੁੰਦਾ ਹੈ ਅਤੇ ਹਉਮੈ ਵਿਚਿ ਹੀ ਜ਼ਾਇ ਸਮਾਉਂਦਾ ਹੈ। ਹਉਮੈ ਨੂੰ, ਆਪੇ ਨੂੰ ਪਰਬੋਧੇ ਬਿਨਾਂ, ਅਰਥਾਤ ਆਪਣਾ ਆਪ ਸੁਧਾਰੇ ਬਿਨਾਂ ਲੋਕਾਂ ਦੇ ਸੁਧਾਰ ਦੀ ਡੀਂਗ ਮਾਰਨਾ ਨਿਰਾ ਕੱਚਾ ਚਾਉ ਅਤੇ ਹੋਛੀ ਹਮਾਕਤ ਹੈ। ਹਉਮੈ ਰੂਪੀ ਰੋਗ ਵਿਚਿ ਗ੍ਰਸਿਆ ਹੋਇਆ ਸੰਸਾਰੀ ਜੀਵ ਸੰਸਾਰ ਦਾ ਕੀ ਖ਼ਾਕ ਉਧਾਰ ਕਰ ਸਕਦਾ ਹੈ?

ਇਸ ਹਉਮੈ ਦੀਰਘ ਰੋਗ ਦਾ ਰਞਾਣਿਆ ਹੋਇਆ ਸਾਰਾ ਸੰਸਾਰ ਹੀ ਰੋਗੀ ਹੋ ਰਹਿਆ ਸੀ ਕਿ ਸੱਚੇ ਵੈਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੰਸਾਰ ਰੋਗੀ' ਲਈ 'ਨਾਮ ਦਾਰੂ' ਲਿਆਂਦਾ ਅਤੇ ਧੁਰ ਦਰਗਾਹੋਂ 'ਬਾਰਗਾਹੇ ਏਜ਼ਦੀ' ਤੋਂ ਲਿਆਂਦਾ। ਹਾਂ ਜੀ! ਨਾਮ ਦਾਰੂ, ਨਾਮ ਅੰਮ੍ਰਿਤ, ਨਾਮ ਰੂਪੀ ਆਬੇ ਹਯਾਤ ਲਿਆਂਦਾ, ਜਿਸ ਹਯਾਤਿ-ਅਬਦੀ ਬਖਸ਼ਣਹਾਰੇ ਅੰਮ੍ਰਿਤ ਨੂੰ ਸੁਰ ਨਰ ਮੁਨ ਜਨ ਲੋਚਦੇ ਰਹੇ। 'ਸੁ ਅੰਮਿਤੁ ਗੁਰ ਤੇ

ਪਾਇਆ'*, ਹਾਂ ਜੀ ! ਗੁਰ ਨਾਨਕ ਸਤਿਗੁਰੂ ਤੋਂ ਪਾਇਆ। ਸੋ ਅੰਮ੍ਰਿਤ ਰੂਪੀ ਦਾਰੂ ਸੱਚਾ ਵੈਦ, ਗੁਰੂ ਨਾਨਕ ਸੱਚਾ ਪਾਤਸ਼ਾਹ ਹੀ ਸੰਸਾਰ ਰੋਗੀ ਵਾਸਤੇ ਲਿਆਇਆ। ਜਿਨ੍ਹਾਂ ਨੇ ਇਹ ਅੰਮ੍ਰਿਤ ਅਉਖਧੀ ਸੰਜੀਵਨੀ ਰੂਪ ਨਾਮ ਪਿਆਲਾ ਪੀਤਾ, ਤਿਨ੍ਹਾਂ ਦੇ, ਹਾਂ ਜੀ ! ਕੇਵਲ ਤਿਨ੍ਹਾਂ ਦੇ ਹਉਮੈ ਰੋਗ ਅਤੇ ਹਉਮੈ ਤੋਂ ਉਪੰਨੇ ਸਗਲੇ ਰੋਗ ਕੱਟੇ ਗਏ। ਤਿਨ੍ਹਾਂ ਦਾ ਆਪਾ ਪਰਬੋਧਿਆ ਗਿਆ। ਸੋਈ ਸੱਚੇ ਪਰਉਪਕਾਰੀ ਬਣੇ। ਨਾਮ ਦੁਆਰਾ ਆਪਾ ਪਰਬੋਧੇ ਬਿਨਾਂ, ਨਾਮ ਦੀ ਜੀਵਨ-ਕਣੀ ਦੁਆਰਾ ਜੀਵਨ ਸੁਧਾਰੇ ਬਿਨਾਂ ਪਰਉਪਕਾਰ ਹੋਣਾ ਅਤੀ ਅਸੰਭਵ ਹੈ। ਅਜਿਹੇ ਜੀਵਨ-ਪਰਬੋਧਕੀ-ਪਰਉਪਕਾਰੀ ਜਨਾਂ ਬਾਝੋਂ ਸੰਸਾਰ ਦਾ ਸੁਧਾਰ ਕੋਈ ਨਹੀਂ ਕਰ ਸਕਦਾ। ਆਤਮ-ਕਣੀ ਵਾਲੇ ਨਾਮ ਰੱਤੜੇ ਪਰਉਪਕਾਰ-ਉਮਾਹੀ ਜਨ ਹੀ ਜਗਤ-ਉਧਾਰ, ਸੰਸਾਰ ਦਾ ਸੱਚਾ ਸੁਧਾਰ ਕਰ ਸਕਦੇ ਹਨ। ਨਾਮ-ਸੂਨ ਜਨਾਂ ਦਾ ਜੇਤਾ ਬਿਉਹਾਰ-ਕਾਰ ਹੈ 'ਸਭ ਹਉਮੈ ਬਫਣ ਬਫਾਉ' ਵਾਲਾ ਮਿਰਤਕ ਮਿਥਿਆ ਸ਼ੀਂਗਾਰ ਹੈ। ਯਥਾ ਗੁਰਵਾਕ:—

ਨਾਮ ਬਿਨਾ ਜੇਤਾ ਬਿਉਹਾਰੁ ॥
ਜਿਉ ਮਿਰਤਕ ਮਿਥਿਆ ਸੀਗਾਰੁ ॥੨॥ (੮॥੧੦)

ਗਉੜੀ ਮ: ੫, ਪੰਨਾ ੨੪੦

ਅਤੇ ਨਾਮ ਰੱਤੜੇ ਜਨਾਂ ਦੇ ਕਾਰਜ ਕਰਮ ਧਰਮ ਸਭ ਪਵਿੱਤਰ ਅਤੇ ਪਤਿ ਪਰਵਾਨ ਸੁਲੇਖੇ ਵਾਲੇ ਹੁੰਦੇ ਹਨ। ਗੁਰਵਾਕ:—

ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥੧੬॥

ਸੋਰਠ ਕੀ ਵਾਰ, ਪੰਨਾ ੬੪੯

ਭਰਮ ਭੂਲੇ ਲੋਗ ਨਾਮ-ਭਜਨੀਕ-ਪੁਰਖਾਂ ਦੇ ਪੁਰਖਤੱਵ ਨੂੰ ਸਮਝ ਹੀ ਨਹੀਂ ਸਕਦੇ। ਸੰਸਾਰ-ਸੁਧਾਰ ਅਤੇ ਦੇਸ਼-ਉਪਕਾਰ ਦੇ ਠੇਕੇਦਾਰ ਬਣਿ ਬਣਿ ਬੈਠਣ ਵਾਲੇ ਬਫਣ-ਬਫੀਨੇ ਲੋਗ ਓਦੋਂ ਤਾਈਂ ਹੀ ਦੇਸ਼ ਕੌਮ ਦਾ ਕੋਈ ਕੰਮ ਕਰਨਗੇ ਜਦੋਂ ਤਾਈਂ ਓਹਨਾਂ ਦੀ ਹਉਮੈ ਨੂੰ ਪੱਠੇ ਪੈਂਦੇ ਰਹਿਣਗੇ, ਜਦੋਂ ਤਾਈਂ ਓਹਨਾਂ ਦੀ ਮਾਨ-ਮਨੌਤੀ ਹੁੰਦੀ ਰਹੇਗੀ। ਜਦੋਂ ਭੀ ਏਸ ਮਾਨ-ਮਨੌਤੀ ਦੇ ਪੱਠੇ ਪੈਣੇ ਬੰਦ ਹੋ ਗਏ, ਬੱਸ ਓਦੋਂ ਹੀ ਓਹਨਾਂ ਦਾ ਸੰਸਾਰ-ਸੁਧਾਰ ਸੁਪਨ ਵਤ ਛਾਈਂ ਮਾਈਂ ਹੋ ਜਾਂਦਾ ਹੈ। ਗੁਰ-ਨਾਨਕ-ਸੰਸਾਰ-ਸੁਧਾਰ-ਆਦਰਸ਼ ਦੇ ਉਪਕਾਰੀ ਜਨ ਸੇਵਾ ਉਪਕਾਰ ਨੂੰ ਹੁਕਮ ਰਜ਼ਾ ਦੇ ਅਨੁਸਾਰੀ ਹੋ ਕੇ, ਸੇਵਾ ਪ੍ਰਾਇਣੀ ਉਪਕਾਰ ਆਸ਼ਕ ਬਣ ਕੇ ਅਤੇ ਨਿਰਮਾਣਤਾ ਵਿਚ ਲੀਨ ਹੋ ਕੇ ਕਰਨਗੇ, ਯਥਾ ਗੁਰਵਾਕ:—

ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥੪॥ (੨੨)

ਗਉੜੀ ਸੁਖਮਨੀ ਮ: ੫, ਪੰਨਾ ੨੯੨

---

*ਰਾਮਕਲੀ ਮ: ੩ ਅਨੰਦੁ, ਅੰਕ ੧੩, ਪੰਨਾ ੯੧੯

ਉਨ੍ਹਾਂ ਨੂੰ ਸੰਸਾਰ ਦੀ ਉਸਤਤਿ ਵਡਿਆਈ ਦੇ ਗਾਹਕ ਹੋਣ ਵਾਲਾ ਚਸਕਾ ਨਹੀਂ ਹੁੰਦਾ। ਬਲਕਿ ਓਹ—

ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥
(੨॥੪) ਦੇਵਗੰਧਾਰੀ ਮਹਲਾ ੪, ਪੰਨਾ ੫੨੮

ਵਾਲੇ ਗੁਰ-ਫ਼ੁਰਮਾਨ ਉਤੇ ਅਮਲ ਕਰਦੇ ਹਨ। ਤਾਂਤੇ ਓਹਨਾਂ ਨੂੰ ਨਿਸ਼ਕਾਮ ਸੇਵਾ-ਉਪਕਾਰ ਦਾ ਉਮਾਹ ਨਿਸ ਬਾਸਰ ਹੀ ਬਣਿਆ ਰਹਿੰਦਾ ਹੈ। ਓਹਨਾਂ ਤੋਂ ਸੁਤੇ ਸੁਭਾਵ ਹੀ ਜੋ ਕੰਮ ਹੁੰਦੇ ਹਨ, ਸੇਵਾ-ਉਪਕਾਰ ਵਾਲੇ ਹੁੰਦੇ ਹਨ। ਅਤੇ ਇਸ ਸੇਵਾ-ਉਪਕਾਰ ਵਿਚ ਹੀ ਸੰਸਾਰ ਦਾ ਉਧਾਰ ਅਤੇ ਸਭਨਾਂ ਦਾ ਸੁਧਾਰ ਹੈ। ਨਾਮ ਦੀ ਕਮਾਈ ਬਿਨਾਂ ਸੰਸਾਰ-ਸੁਧਾਰ ਵਾਲੀਆਂ, ਬਿਵਹਾਰ-ਸੁਧਾਰ, ਅਚਾਰ-ਸੁਧਾਰ, ਸੇਵਾ-ਉਪਕਾਰ ਦੀਆਂ ਭਾਵੇਂ ਕਿਤਨੀਆਂ ਹੀ ਸਭਾ ਸੁਸ੍ਰਾਇਟੀਆਂ ਬਣਦੀਆਂ ਫਿਰਨ, ਸਭ ਹਉਮੈ ਦਾ ਪਸਾਰਾ ਹੀ ਹੈ। ਆਤਮ-ਅਨੰਦ ਦੀ ਰਸ-ਜੋਤਿ-ਕਣੀ ਤੋਂ ਸੱਖਣੇ ਘਟਾਂ ਵਾਲੇ ਮਾਹਣੂਆਂ ਤੋਂ ਪਰਸੁਆਰਥੀ ਕੰਮ ਹੋ ਹੀ ਨਹੀਂ ਸਕਦੇ, ਨਾ ਸਿਰੇ ਚੜ੍ਹ ਸਕਦੇ ਹਨ। ਨਿਜ ਸੁਆਰਥਾਂ ਦੇ ਧੰਧ ਬੰਧ ਵਿਚ ਹੀ ਨਿਸਦਿਨ ਲੱਥ-ਪੱਥ ਰਹਿੰਦੇ ਹਨ। ਪਰਸੁਆਰਥ ਅਤੇ ਦੇਸ਼ ਕੌਮ ਦੀ ਸੇਵਾ ਦੀ ਸਾਂਝ ਭੀ ਓਦੋਂ ਤਾਈਂ ਰਖਣਗੇ ਜਦ ਤਾਈਂ ਕਿ ਓਸ ਵਿਚਿ ਓਹਨਾਂ ਦਾ ਨਿਜ ਸੁਆਉ-ਸੁਆਰਥ ਬਣਿ ਆਵੰਦਾ ਹੈ, ਅਤੇ ਜਿਤ ਦਿਨ ਓਹਨਾਂ ਦਾ ਨਿਜ ਸੁਆਉ ਸੁਆਰਥ ਨਹੀਂ ਬਣ ਆਵੰਦਾ, ਤਿਤ ਛਿਨ ਕੋਈ ਨੇੜੇ ਨਹੀਂ ਢੁੱਕਦਾ, ਅਤੇ ਪਰਉਪਕਾਰ ਦੇ ਰਾਹ ਨਹੀਂ ਜਾਂਦਾ। ਯਥਾ ਗੁਰਵਾਕ:—

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ
ਤੇ ਸਭਿ ਅਪਨੈ ਸੁਆਇ ਮਿਲਾਸਾ ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ
ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥...੩॥ (੪॥੨)
ਗੋਂਡ ਮ: ੪, ਪੰਨਾ ੮੬੦

ਗੁਰ ਨਾਨਕ-ਉਪਕਾਰ-ਸੰਸਾਰ-ਸੁਧਾਰ ਆਦਰਸ਼ੋਂ ਊਰੀ ਮਗਰਬੀ ਦੁਨੀਆ ਦੇ ਸਾਰੇ ਦੇਸ਼ ਆਪਸ ਵਿਚੀਂ ਖਹਿ ਖਹਿ ਮਰ ਰਹੇ ਹਨ। ਇਹਨਾਂ ਬਾਸ-ਬਡਾਈ-ਬੂਡਿਆਂ ਨੂੰ ਸੋਸ਼ਲ-ਸੁਧਾਰ ਦਾ ਅਜੇ ਮੁਸ਼ਕ ਨਹੀਂ ਆਇਆ। ਆਪੋ ਆਪਣੇ ਦੇਸ਼ ਦੇ ਸੁਧਾਰ-ਹੰਕਾਰ ਨਾਲ ਐਵੇਂ ਹੀ ਸੰਧੂਰੇ ਫਿਰਦੇ ਹਨ ਅਤੇ ਉਹਨਾਂ ਦੀ ਰੀਸੇ ਮਗ਼ਰਬੀ ਤਹਿਜ਼ੀਬ-ਸੁਧਾਰ ਦੇ ਕੁੱਠੇ ਹੋਏ ਭਾਰਤ-ਵਰਸ਼ੀ ਦੇਸ਼-ਸੇਵਾ ਦੇ ਸੁਆਂਗ ਰਚਿ ਰਚਿ ਖੁਆਰ ਹੋ ਰਹੇ ਹਨ। ਸਭ ਤੋਂ ਸ਼ੋਕ ਵਾਲੀ ਗੱਲ ਤਾਂ ਇਹ ਹੈ ਕਿ ਸਤਿਗੁਰ ਨਾਨਕ ਸਾਹਿਬ ਦੇ ਨਾਮ-ਧਰੀਕ ਸਿਖ ਭੀ ਤਿਨ੍ਹਾਂ ਪਿਛੇ ਹੀ ਭਰਮ ਭਰਮ ਕੇ ਧੰਦ ਪਿੱਟ ਰਹੇ ਅਤੇ ਕੂੜ ਕਮਾ ਰਹੇ ਹਨ। ਕੇਵਲ ਸਤਿਗੁਰ ਨਾਨਕ ਦੇਵ ਦੇ ਪਰਉਪਕਾਰ-ਆਦਰਸ਼-ਪੂਰਨਿਆਂ ਉਤੇ ਚੱਲ

ਕੇ ਹੀ ਸੱਚਾ ਸੁਧਾਰ ਹੋ ਸਕਦਾ ਹੈ। ਸਭਾ ਸੁਸਾਇਟੀ ਦਾ ਸੁਧਾਰ ਸਮਝ ਲਵੋ, ਚਾਹੇ ਬਿਵਹਾਰਕ ਅਤੇ ਆਚਾਰ ਦਾ ਸੁਧਾਰ ਸਮਝ ਲਵੋ।

ਸਵਾਲ ਪੈਦਾ ਹੁੰਦਾ ਹੈ ਕਿ ਅਸੀਂ ਗੁਰੂ ਨਾਨਕ ਸਾਹਿਬ ਦੇ ਸਿਖ ਸਦਵਾ ਕੇ ਇਸ ਆਦਰਸ਼ਕ ਸੁਧਾਰ-ਉਪਕਾਰ ਤੋਂ ਕਿਉਂ ਵਾਂਞੇ ਹੋਏ ਹਾਂ? ਇਸ ਦਾ ਸਪੱਸ਼ਟ ਉੱਤਰ ਇਹ ਹੈ ਕਿ ਅਸੀਂ ਸਤਿਗੁਰ ਨਾਨਕ ਦੇਵ ਦੇ ਹੁਕਮਾਂ ਦੀ ਤਾਮੀਲ, ਸਤਿਗੁਰ ਬਚਨਾਂ ਦੀ ਕਮਾਈ ਨਹੀਂ ਕਰਦੇ। ਸਤਿਗੁਰ ਨਾਨਕ ਸਾਹਿਬ ਦਾ ਹੁਕਮਾਂ ਸਿਰ ਹੁਕਮ–

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥

ਸਿਰੀ ਰਾਗੁ ਮ: ੧, ਪੰਨਾ ੭੦

ਇਸ ਹੁਕਮ ਨੂੰ ਅਸੀਂ ਸਤਿਗੁਰੂ ਦੇ ਸਿਖ ਸਦਾਵਣ ਵਾਲੇ ਸਮੂਹ ਸੱਜਨ ਕੈਨੋਂ ਮੁੱਢੀ ਮਾਰ ਛੱਡਦੇ ਹਾਂ। ਅਸਾਡੀ ਇਸ ਹੁਕਮ ਅੰਦਰ ਸ਼ਰਧਾ ਹੀ ਨਹੀਂ ਆਉਂਦੀ। ਜੋ ਜੋ ਸਿਖ ਬਹੁਤਾ ਵਿਦਵਾਨ ਸਦਾਉਂਦਾ ਹੈ ਅਤੇ ਮਗ਼ਰਬੀ ਸਹਸ-ਸਿਆਣਪੀ ਸਾਇੰਸ ਫ਼ਿਲਾਸਫ਼ੀ ਦਾ ਮੁਠਿਆ ਹੋਇਆ ਹੈ ਸੋ ਇਸ ਨਾਮ-ਪਦਾਰਥ ਤੋਂ ਬਹੁਤ ਅਸ਼ਰਧਕ ਹੈ, ਉਹ ਨਾਮ ਜਪਣ ਨੂੰ ਅਤੇ ਗੁਰਬਾਣੀ ਪੜ੍ਹਨ ਨੂੰ ਐਵੇਂ ਫ਼ਾਲਤੂ ਮੂੰਹ ਮਾਰਨਾ ਹੀ ਦਸਦਾ ਹੈ। ਹਾਲਾਂਕਿ ਸ੍ਰੀ ਗੁਰੂ ਸਾਹਿਬ ਦੀ ਸਮੱਗਰ ਬਾਣੀ ਪੁਕਾਰ ਪੁਕਾਰ ਕੇ ਤੁਕ ਤੁਕ ਅੰਦਰ ਇਹੋ ਉਪਦੇਸ਼ ਦੇ ਰਹੀ ਹੈ ਕਿ "ਨਾਮ ਜਪੋ, ਨਾਮ ਜਪੋ"। ਪ੍ਰੰਤੂ ਬਹੁਤ ਅਕਲੱਈਆਂ ਦੀ ਅਕਲ ਇਥੇ ਗੋਤਾ ਖਾ ਜਾਂਦੀ ਹੈ। ਸਾਰੀ ਬਾਣੀ ਨੂੰ ਪੜ੍ਹ ਸੁਣ ਕੇ ਐਵੇਂ ਉਪਰ ਦੀ ਉਲੰਘ ਜਾਂਦੇ ਹਨ। ਨਾਮ ਵਾਲੀ ਗੱਲ ਉਹਨਾਂ ਨੂੰ ਪੋਂਹਦੀ ਹੀ ਨਹੀਂ, ਹਾਲਾਂਕਿ ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ ਕਿ:–

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥(੯)

ਆਸਾ ਦੀ ਵਾਰ, ਸਲੋਕੁ ਮ: ੧, ਪੰਨਾ ੪੬੭

ਉਹਨਾਂ ਨੂੰ ਇਸ ਹੁਕਮ ਉਤੇ ਯਕੀਨ ਨਹੀਂ, ਸ਼ਰਧਾ ਭਰੋਸਾ ਨਹੀਂ। ਜੋ ਇਸ ਹੁਕਮ ਤੋਂ ਮੁਨਹਰਫ਼ ਹਨ, ਕੀ ਉਹ ਸਿਖ ਸਦਾਉਣ ਦੇ ਅਧਿਕਾਰੀ ਹਨ? ਗੁਰੂ ਪੰਥ ਵਿਖੇ ਜਿਤਨੇ ਭੀ ਉਪਕਾਰੀ ਜੋਧੇ ਸੂਰਮੇ ਗੁਰਮੁਖ ਜਨ ਹੋਏ ਹਨ, ਸੋ ਸਭ ਨਾਮ ਦੇ ਅਭਿਆਸੀ ਅਤੇ ਨਾਮ ਦੇ ਤੁਫ਼ੈਲ ਆਤਮ-ਕਲਾ ਸੰਪੰਨ ਕਲਾਧਾਰੀ ਭਜਨੀਕ ਪੁਰਸ਼ ਹੀ ਹੋਏ ਹਨ। ਤ੍ਰਿਸ਼ਨਾ, ਬਦੀ, ਬਖ਼ੀਲੀ, ਖ਼ੁਦੀ, ਤਕੱਬਰੀ ਦੀ ਅਗਨਿ ਵਿਚ ਜਲੰਦੇ ਸੰਸਾਰ ਨੂੰ ਗੁਰੂ ਨਾਨਕ ਦੇਵ ਜੀ ਨੇ ਨਾਮ ਦੀ ਅੰਮ੍ਰਿਤ-ਅਉਖਧੀ ਦੇ ਕੇ ਉਭਾਰਿਆ। ਜੋ ਜੋ ਸੰਸਾਰੀ ਜੰਤ ਇਸ ਨਾਮ ਦੀ ਤਾਰ ਵਿਚ ਪ੍ਰੋਤੇ ਗਏ ਸੋ ਸਭ ਸੰਸਾਰੀਓਂ ਨਿਰੰਕਾਰੀ ਬਣ ਗਏ। ਐਸੇ ਨਿਰੰਕਾਰੀ ਗੁਰਮੁਖ ਜਨਾਂ ਦਾ ਪੁੰਜ ਹੀ ਸੱਚਾ ਪਰਉਪਕਾਰੀ ਬਣ ਸਕਦਾ ਹੈ। ਨਾਮ-ਤਾਰ-ਪ੍ਰੋਤੇ ਨਿਰੰਕਾਰੀ ਜਨਾਂ ਅੰਦਰ ਹੀ ਪ੍ਰਸਪਰ ਸੱਚੇ ਇਤਫ਼ਾਕ ਦੀ ਚੰਦਨ-ਮਹਿਕ ਪਰਵੇਸ਼ ਕਰ ਸਕਦੀ ਹੈ। ਸੋ ਗੁਰ ਨਾਨਕ

ਨਿਰੰਕਾਰੀ ਦੇ ਪਰਉਪਕਾਰੀ ਆਦਰਸ਼ੀ ਹੁਕਮਾਂ ਉੱਤੇ ਚੱਲਣ ਵਾਲੇ ਚਈਲੇ ਜਨਾਂ ਦਾ ਮੁਖ ਧਰਮ ਇਹ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਦ੍ਰਿੜ੍ਹਾਏ ਮੁਖ ਹੁਕਮ ਨਾਮ-ਅੰਮ੍ਰਿਤ ਨੂੰ ਗਹਿ ਕਰ ਕੇ ਕਮਾਉਣ।

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥੮॥੩॥

ਗਉੜੀ ਸੁਖਮਨੀ ਮ: ੫, ਪੰਨਾ ੨੬੬

ਨਾਮ-ਜਪ ਰੂਪੀ ਨਿਰਮਲ ਕਰਮ ਕਰਦਿਆਂ ਹੋਇਆਂ ਸੁਤੇ ਸਿਧ ਅਤੇ ਸਹਿਜ-ਸੁਭਾਵ ਹੀ ਬਿਵਹਾਰ ਅਤੇ ਪਰਮਾਰਥ ਦੇ ਸਾਰੇ ਕਾਰਜ ਰਾਸ ਆ ਜਾਵੰਦੇ ਹਨ। ਤਾਂਤੇ 'ਗੁਰ ਨਾਨਕ ਸੰਸਾਰ ਸੁਧਾਰ' ਦਾ ਆਦਰਸ਼ ਅਤੀ ਅਸਚਰਜ ਅਤੇ ਵਿਲੱਖਣ ਹੈ। ਨਾਮ ਸੰਗਿ ਬਿਉਹਾਰ ਅਭਿਆਸ ਭਜਨ ਰੂਪੀ ਬਿਉਹਾਰ ਕਰਨ ਨਾਲ ਸਾਰੇ ਕਾਰਜ, ਸੰਸਾਰਕ ਅਤੇ ਪਰਮਾਰਥਕ, ਸਹਿਜੇ ਹੀ ਸੌਰ ਜਾਂਦੇ ਹਨ। ਯਥਾ ਗੁਰਵਾਕ:—

ਨਾਮ ਸੰਗਿ ਕੀਨੋ ਬਿਉਹਾਰੁ ॥ ਨਾਮੋੁ ਹੀ ਇਸੁ ਮਨ ਕਾ ਅਧਾਰੁ ॥
ਨਾਮੋ ਹੀ ਚਿਤਿ ਕੀਨੀ ਓਟ ॥ ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥
ਰਾਸਿ ਦੀਈ ਹਰਿ ਏਕੋ ਨਾਮੁ ॥ ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥
੧ ॥ ਰਹਾਉ ॥

ਨਾਮੁ ਹਮਾਰੇ ਜੀਅ ਕੀ ਰਾਸਿ ॥ ਨਾਮੋ ਸੰਗੀ ਜਤ ਕਤ ਜਾਤ ॥
ਨਾਮੋ ਹੀ ਮਨਿ ਲਾਗਾ ਮੀਠਾ ॥ ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥
ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥
ਨਾਮਿ ਹਮਾਰੇ ਕਾਰਜ ਸੀਧ ॥ ਨਾਮ ਸੰਗਿ ਇਹ ਮਨੂਆ ਗੀਧ ॥੩॥
ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥
ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥

੨॥੪॥ ਗੋਂਡ ਮਹਲਾ ੫, ਪੰਨਾ ੮੬੩

੯

# ਗੁਰੂ ਨਾਨਕ ਸਾਹਿਬ ਤੋਂ ਪਹਿਲਾਂ

## ਜੀਵਾਂ ਦਾ ਉਧਾਰ ਕਿਵੇਂ ਹੋਇਆ ?

ਇਕ ਸਜਣ ਸ਼ੰਕਾ ਕਰਦੇ ਹਨ ਕਿ ਜੇ ਸਤਿਨਾਮ ਕੇਵਲ ਗੁਰੂ ਸਾਹਿਬ ਨੇ ਹੀ ਦ੍ਰਿੜ੍ਹਾਇਆ ਹੈ ਅਤੇ ਜੇ ਕੇਵਲ ਸਤਿਨਾਮ ਦਵਾਰਾ ਹੀ ਸੰਸਾਰੀ ਜੀਵਾਂ ਦੇ ਸੱਚੇ ਉਧਾਰ ਅਤੇ ਕਲਿਆਣ-ਉਪਕਾਰ ਦਾ ਸੱਚਾ ਧੁਰਵਾ ਬਝਦਾ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਮਨੁਖਾਂ ਦਾ ਕਲਿਆਨ-ਉਧਾਰ ਕਿਵੇਂ ਹੋਇਆ ? ਕਿਉਂਕਿ ਤੱਤ ਉਧਾਰ ਤਾਂ ਕੇਵਲ ਸਤਿਨਾਮ ਦਵਾਰਾ ਹੀ ਹੋਣਾ ਗੁਰਮਤਿ-ਸਿਧਾਂਤ ਅਨੁਸਾਰ ਸਿਧ ਕੀਤਾ ਗਿਆ ਹੈ।

ਇਸ ਦੇ ਉਤਰ ਵਿਚ ਅਸੀਂ ਗੱਜ ਵੱਜ ਕੇ ਅਤੇ ਡੰਕੇ ਦੀ ਚੋਟ ਨਾਲ ਆਖਦੇ ਹਾਂ ਅਤੇ ਇਕ ਵਾਰ ਨਹੀਂ, ਲੱਖ ਲੱਖ ਵਾਰ ਆਖਦੇ ਹਾਂ ਕਿ ਮਾਨੁਖਾਂ ਦਾ ਸੱਚਾ ਉਧਾਰ ਅਤੇ ਸੱਚਾ ਕਲਿਆਨ ਮਈ ਉਪਕਾਰ ਗੁਰਮਤਿ ਸਿਧਾਂਤ ਅਨੁਸਾਰ ਕੇਵਲ ਸਤਿਨਾਮ ਦਵਾਰਾ ਹੀ ਸੰਭਵ ਹੈ ਅਤੇ ਇਹ ਸਤਿਨਾਮ ਕੇਵਲ ਸਤਿਗੁਰ ਨਾਨਕ ਸਾਹਿਬ ਦਵਾਰਾ ਹੀ ਪ੍ਰਗਟ ਹੋਇਆ। ਸ੍ਰੀ ਗੁਰੂ ਨਾਨਕ-ਦਸਮੇਸ਼ ਜੀ ਨੇ ਆਪਣੀ ਬਚਿਤ੍ਰ ਨਾਟਕ ਬਾਣੀ ਦਵਾਰਾ ਸਪੱਸ਼ਟ ਤੌਰ ਤੇ ਇਸ ਗੱਲ ਨੂੰ ਨਿਤਾਰ ਦਿਤਾ ਹੈ ਕਿ ਇਸ ਮਾਤ ਲੋਕ ਵਿਖੇ ਜਿਤਨੇ ਅਵਤਾਰ, ਅੰਬੀਆ ਅਤੇ ਪੈਗੰਬਰ ਆਏ, ਅਰਥਾਤ ਅਕਾਲ ਪੁਰਖ ਵਲੋਂ ਜੀਵਾਂ ਦੀ ਕਲਿਆਨ ਨਮਿਤ ਪਠਾਏ ਗਏ, ਉਨ੍ਹਾਂ ਸੰਬੰਧੀ ਕਥਨ ਹੈ:—

ਸਬ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ...੨੮॥

ਪੁਨਾ— ਜੋ ਪ੍ਰਭੁ ਪਰਮ ਪੁਰਖ ਉਪਜਾਏ ॥ ਤਿਨ ਤਿਨ ਅਪਨੇ ਰਾਹ ਚਲਾਏ...੨੯॥

ਪੁਨਾ— ਜਿਨਿ ਜਿਨਿ ਤਨਿਕ ਸਿਧਿ ਕੋ ਪਾਯੋ ॥ ਤਿਨ ਤਿਨ ਅਪਨਾ ਰਾਹੁ ਚਲਾਯੋ ॥<br>
ਪਰਮੇਸਰ ਨ ਕਿਨਹੂੰ ਪਹਿਚਾਨਾ ॥ ਮਮ ਉਚਾਰ ਤੇ ਭਯੋ ਦਿਵਾਨਾ ॥੧੯॥<br>
ਪਰਮ ਤਤ ਕਿਨਹੂੰ ਨ ਪਹਿਚਾਨਾ ॥ ਆਪ ਆਪ ਭੀਤਰਿ ਉਰਝਾਨਾ...੧੭॥<br>
ਸਭ ਤੇ ਆਪਨਾ ਨਾਮੁ ਜਪਾਯੋ ॥ ਸਤਿਨਾਮ ਕਾਹੂ ਨ ਦ੍ਰਿੜ੍ਹਾਯੋ ॥੨੭॥

ਬਚਿਤ੍ਰ ਨਾਟਕ, ਧਿਆਇ ੬

ਬਸ ਇਹ ਗੱਲ ਤਾਂ ਸ੍ਰੀ ਨਾਨਕ-ਦਸਮੇਸ਼ ਦੇ ਉਚਾਰੇ ਵਾਕਾਂ ਦੀ ਪੁਸ਼ਟੀ ਦਵਾਰਾ ਸਿਧ ਹੋ ਗਈ ਕਿ 'ਸਤਿਨਾਮ ਕਾਹੂ ਨ ਦ੍ਰਿੜਾਯੋ।' ਸਤਿਗੁਰ ਨਾਨਕ ਤੋਂ ਪ੍ਰਿਥਮ ਸਤਿਨਾਮ ਕਿਸੇ ਨੇ ਭੀ ਨਹੀਂ ਦ੍ਰਿੜ੍ਹਾਇਆ। ਦ੍ਰਿੜ੍ਹਾਉਂਦਾ ਕਿਥੋਂ ? ਧੁਰ ਅਕਾਲ ਪੁਰਖ ਦੀ ਦਰਗਾਹ ਤੋਂ ਇਹ ਸਤਿਨਾਮ ਸਤਿਗੁਰ ਨਾਨਕ ਬਾਝੋਂ ਕਿਸੇ ਨੂੰ ਪ੍ਰਾਪਤ ਹੀ ਨਹੀਂ ਹੋਇਆ। ਪ੍ਰਾਪਤ ਹੁੰਦਾ ਕਿਥੋਂ ? ਕਿਸੇ ਇਸ ਗੱਲ ਦੀ ਪਰਵਾਹ ਹੀ ਨਹੀਂ ਕੀਤੀ ਕਿ ਜੀਵਾਂ ਦਾ ਉਧਾਰ ਕਿਸ ਬਿਧਿ ਹੋਣਾ ਹੈ। ਉਨ੍ਹਾਂ ਨੂੰ ਤਾਂ ਆਪਣੀ ਆਪਣੀ ਪੈ ਗਈ। ਓਹ ਤਾਂ ਏਸੇ ਗੱਲ ਵਿਚ ਫੂਲ ਬੈਠੇ ਕਿ ਸਾਨੂੰ ਆਕਾਸ਼-ਬਾਣੀ ਹੋਈ ਹੈ ਕਿ ਜਾਓ ਤੁਸੀਂ ਜੀਵਾਂ ਦਾ ਉਧਾਰ ਕਰੋ, ਤੁਸੀਂ ਰਹਿਬਰ ਥਾਪੇ ਗਏ। ਬਸ, ਏਤਨੇ ਵਿਚ ਹੀ ਓਹ ਬਫਾ ਗਏ। ਇਸ ਬਫਣ-ਬਫਾਈ ਵਾਲੀ ਹਉਮੈ ਦੀ ਕਾਂਪ ਤੋਂ ਬਚੇ ਤਾਂ ਕੇਵਲ ਗੁਰ ਨਾਨਕ-ਦਸਮੇਸ਼ ਜੀ ਹੀ ਬਚੇ। ਆਹਾ ! ਕਿਸ ਕਮਾਲ ਦੀ ਨਿਮਰ ਬਿਰਤੀ ਵਿੱਚ ਲੀਨ ਹੋ ਕੇ ਸ੍ਰੀ ਗੁਰੂ ਦਸਮੇਸ਼ ਜੀ ਉਚਾਰਦੇ ਹਨ—

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ...੬॥"

ਬਚਿਤ੍ਰ ਨਾਟਕ, ਧਿਆਇ ੬

ਅਤੇ ਅਕਾਲ ਪੁਰਖ ਵਲੋਂ ਕੀ ਹੁਕਮ ਮਿਲਦਾ ਹੈ:—

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥੨੯॥

ਇਸ ਅਕਾਲ ਪੁਰਖੀ ਹੁਕਮ ਦੇ ਉਤਰ ਵਿਚ ਦੇਖੋ ਸਿਰੀ ਦਸਮੇਸ਼ ਜੀ ਕਿਵੇਂ ਨਿਮਰੀਭੂਤ ਹੋ ਕੇ ਉਚਾਰਦੇ ਹਨ:—

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰਿ ਨਿਆਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦॥

ਬਚਿਤ੍ਰ ਨਾਟਕ, ਧਿਆਇ ੬

ਸਤਿਗੁਰ ਨਾਨਕ ਦੇਵ ਜੀ ਅਕਾਲ ਪੁਰਖ ਦੇ ਪਠਾਏ ਹੋਏ ਆਏ ਤੇ ਧੁਰ ਦਰਗਾਹੋਂ ਹੁਕਮ ਲੈ ਕੇ ਆਏ, ਪਰ ਜਦੋਂ ਆਏ ਅਤੇ ਜਦੋਂ ਕਦੋਂ ਭੀ ਹੋਰ ਅਨੇਕ ਬ੍ਰਹਿਮੰਡਾਂ ਦੇ ਉਧਾਰ ਉਪਕਾਰ ਨਮਿਤ ਆਉਂਦੇ ਰਹੇ, ਤਦ ਗੁਰੂ ਬਾਬੇ ਨੇ ਆਉਂਦੇ ਹੀ ਆਪ-ਹੁਦਰੇ ਕੁਛ ਨਹੀਂ ਕੀਤਾ। ਫੇਰ ਧੁਰ ਸਚਖੰਡ ਪਹੁੰਚ ਕੇ ਹੁਕਮ ਲਿਆ ਅਤੇ ਲੈਂਦੇ ਰਹੇ ਅਤੇ ਅਕਾਲ ਪੁਰਖ ਨੂੰ ਗੁਰੂ ਧਾਰ ਕੇ ਗੁਰ-ਦੀਖਿਆ ਪਾਈ। ਸੱਚੀ ਦੀਖਿਆ (initiation) ਪ੍ਰਾਪਤ ਕੀਤੀ ਅਤੇ ਕਰਦੇ ਰਹੇ। ਹਾਂ ਜੀ, ਨਉ ਨਿਧ ਨਾਮ ਗਰੀਬੀ ਵਾਲੀ ਪਾਈ ਗੁਰਮੁਖ ਦਾਤਿ ਇਲਾਹੀ "ਗੁਰਮੁਖਿ ਪਾਈ ਦਾਤਿ ਇਲਾਹੀ ॥"* ਹਾਂ ਜੀ—

---

*ਭਾਈ ਗੁਰਦਾਸ ਜੀ, ਵਾਰ ੧, ਪਉੜੀ ੬੬

ਬਾਬਾ ਪੈਧਾ ਸਚਖੰਡਿ ਨਉਨਿਧਿ ਨਾਮੁ ਗਰੀਬੀ ਪਾਈ ॥

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੪

ਇਸ ਬਿਧਿ ਵਾਲੇ ਪੂਰਨੇ ਪਾਏ ਅਤੇ ਪਾਉਂਦੇ ਰਹੇ। ਸਤਿਨਾਮ ਦੀ ਸੱਚੀ ਦਾਤਿ ਪ੍ਰਾਪਤ ਕਰ ਕੇ, ਧੁਰ ਦਾਤੇ ਦੇ ਦਰਬਾਰੋਂ ਪ੍ਰਾਪਤ ਕਰ ਕੇ ਗੁਰੂ ਬਾਬੇ ਨੇ, ਸਤਿਗੁਰ ਨਾਨਕ ਸੱਚੇ ਪਾਤਸ਼ਾਹ ਨੇ ਸਤਿਨਾਮ ਦਾ ਛਾਂਦਾ ਮਾਤ ਲੋਕ ਵਿਖੇ ਆ ਕੇ ਵਰਤਾਇਆ। ਨਾ ਕੇਵਲ ਇਸ ਭਾਰਤ ਭੂਮੀ (ਹਿੰਦੁਸਤਾਨ) ਅੰਦਰ ਹੀ, ਬਲਕਿ ਸਾਰੀ ਨਵ-ਖੰਡ ਮੇਦਨੀ ਵਿਖੇ ਇਸੇ ਸਤਿਨਾਮ ਦਾ ਚਕਰ ਫਿਰਾਇਆ।

ਗੜ੍ਹ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ।
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡ ਜਿਣਾਇਆ।
ਪਾਤਾਲਾ ਆਕਾਸ ਲਖ ਜਿਤੀ ਧਰਤੀ ਜਗਤ ਸਬਾਇਆ।
ਜਿਤੀ ਨਉਖੰਡ ਮੇਦਨੀ ਸਤਿਨਾਮ ਦਾ ਚਕ੍ਰ ਫਿਰਾਇਆ।
ਦੇਵ ਦਾਨੋ ਰਾਕਸਿ ਦੈਤ ਸਭ ਚਿਤ ਗੁਪਤ ਸਭ ਚਰਨੀ ਲਾਇਆ।
ਇੰਦ੍ਰਾਸਣ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ।
ਭਇਆ ਅਨੰਦ ਜਗਤ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ।
ਹਿੰਦੂ ਮੁਸਲਮਾਣ ਨਿਵਾਇਆ ॥੩੭॥

ਭਾਈ ਗੁਰਦਾਸ ਜੀ, ਵਾਰ ੧

ਇਹ ਨਵਖੰਡ ਮੇਦਨੀ ਹੀ ਨਹੀਂ, ਸਗੋਂ ਲਖ ਆਕਾਸ਼ ਪਤਾਲਾਂ ਵਾਲੀਆਂ ਧਰਤੀਆਂ ਪ੍ਰਿਥਵੀਆਂ ਸਤਿਨਾਮ ਦਾ ਚਕਰ ਫਿਰਾ ਕੇ ਜਿਤੀਆਂ। ਹਾਂ ਜੀ, ਗੁਰੂ ਬਾਬੇ ਅਸਾਡੀ ਧਰਤੀ ਜਿਹੀਆਂ ਲੱਖਾਂ ਕ੍ਰੋੜਾਂ ਧਰਤੀਆਂ ਵਿਖੇ ਸਤਿਨਾਮ ਦਾ ਚਕਰ ਫਿਰਾਇਆ ਅਤੇ ਕੋਟ ਬ੍ਰਹਿਮੰਡਾਂ ਨੂੰ ਸਤਿਨਾਮ ਦੇ ਆਸਰੇ ਤਾਰਿਆ। ਹਾਂ ਜੀ! ਸਤਿ ਜੀ! 'ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ''* ਜੁ ਹੋਇਆ, ਕੋਟ ਬ੍ਰਹਿਮੰਡਾਂ ਦੇ ਵਸਨੀਕ ਅਣਗਿਣਤ ਜੀਆ ਜੰਤ ਦਾ ਦਾਤਾ ਜੁ ਹੋਇਆ। ਦਾਤਾ ਭੀ 'ਜੀਅ ਦਾਨੁ ਦੇ ਭਗਤੀ ਲਾਇਨਿ'† ਵਾਲੀ ਦਾਤ ਦਾ ਦਾਤਾ।

ਸਾਇੰਸ ਦੇ ਵਿਦਵਾਨਾਂ ਨੇ ਅੱਜ ਪਤਾ ਕਢਿਆ ਹੈ ਕਿ ਅੰਬਰ ਵਿਖੇ ਦਿਸਣਹਾਰੇ ਤਾਰੇ ਤੇ ਅਸਾਡੀ ਧਰਤੀ ਵਰਗੀਆਂ ਧਰਤੀਆਂ ਅਤੇ ਅਸਾਡੇ ਸੂਰਜ ਵਰਗੇ ਅਨੇਕਾਂ ਸੂਰਜ ਹਨ, ਤਿਨ੍ਹਾਂ ਪ੍ਰਥਾਇ ਅੱਜ ਤੋਂ ਪੰਜ ਸੋ ਬਰਸ ਪਹਿਲਾਂ ਹੀ ਸਤਿਗੁਰ ਨਾਨਕ ਦੇਵ ਜੀ, ਹਾਂ ਜੀ! ਕੋਟ ਬ੍ਰਹਿਮੰਡਾਂ ਦੇ ਸਾਖੀ ਸਤਿਗੁਰੂ ਨਾਨਕ ਸਾਹਿਬ ਜੀ ਨੇ 'ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ'‡ ਦਾ ਡੰਕਾ ਬਜਾਇਆ। ਡੰਕਾ ਹੀ ਨਹੀਂ

---

*ਸੋਰਠਿ ਮ: ੫, (੪॥੧॥੧੨) ਪੰਨਾ ੬੧੨

†ਸੂਹੀ ਮ: ੫, ਪੰਨਾ ੭੪੯, ‡ਜਪੁਜੀ, ਪਉੜੀ ੩੫, ਪੰਨਾ ੭

ਬਜਾਇਆ,ਆਪਣੇ ਅਨੇਕਾਂ ਗੁਰਸਿਖਾਂ ਨੂੰ ਗਿਆਨ-ਖੰਡ ਦੇ ਪ੍ਰਚੰਡ ਗਿਆਨ ਦਾ ਗਿਆਤਾ, ਸ਼ਾਖਸਾਤ ਗਿਆਤਾ ਬਣਾ ਕੇ "ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ"* ਦਾ ਪਰਤੱਖ ਸਾਖਿਆਤ ਗਿਆਨ ਅੰਬਰੀ ਨਜ਼ਾਰਾ ਸਾਂਗੋ ਪਾਂਗ ਦਿਖਾਇਆ । ਸਾਇੰਸ-ਦਾਨਾਂ ਦੀ ਖੋਜ ਤਾਂ ਅਜੇ ਅਤਿਅੰਤ ਕੱਚੀ ਅਤੇ ਕਿੰਚਤ ਮਾਤ੍ਰ ਹੀ ਹੈ, ਪਰ ਸਤਿਗੁਰੂ ਨਾਨਕ ਸਾਹਿਬ ਜੀ ਨੇ ਤਾਂ ਪੀਰ ਦਸਤਗੀਰ ਦੇ ਬੇਟੇ ਨੂੰ ਇਕ ਅੱਖ ਦੇ ਫਰਕਣ ਵਿਚ ਲੱਖਾਂ ਆਕਾਸ਼ ਅਤੇ ਲੱਖਾਂ ਪਾਤਾਲ ਸਾਰੇ ਦਿਖਾ ਦਿਤੇ । ਭਾਵ ਲੱਖਾਂ ਖੰਡਾਂ ਬ੍ਰਹਿਮੰਡਾਂ ਦੀ ਸੈਰ ਅੱਖ ਦੇ ਇਕ ਫੋਰ ਵਿਚ ਕਰਾ ਦਿਤੀ ਅਤੇ ਪੀਰ ਦਸਤਗੀਰ ਦੀ ਤਸੱਲੀ ਕਰਨ ਲਈ ਅਤੇ ਉਸ ਨੂੰ ਸਤ ਅਕਾਸ਼ ਸਤ ਪਤਾਲ ਦੇ ਮਹਿਦੂਦ ਗਿਆਨ ਤੋਂ ਅਪਰੰਪਰ ਵਸੀਹ ਅਤੇ ਅਨੰਤ ਗਿਆਨ ਪਰਦਾਨ ਕਰਨ ਨਮਿੱਤ, ਸ਼ਰਧਾ ਯਕੀਨ ਦੀ ਪਟੜੀ ਤੇ ਚਾੜ੍ਹਨ ਲਈ ਇਹ ਚੋਜ, ਸੱਚਾ ਚਲਤ-ਚੋਜ ਵਰਤਾਇਆ ਹੈ ਕਿ:–

> ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ ।
> ਲਖ ਆਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ ।

ਦੇ ਨਾਲ ਹੀ–

> ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ ।
>
> ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੬

ਇਸ ਤੋਂ ਸਾਫ਼ ਪ੍ਰਤੀਤ ਹੈ ਅਤੇ ਸਪੱਸ਼ਟ ਸਿਧ ਹੈ ਕਿ ਗੁਰੂ ਬਾਬੇ ਨੇ ਇਸ ਨਵਖੰਡ ਧਰਤੀ ਨੂੰ ਤਾਰਨ ਤੋਂ ਪਹਿਲਾਂ ਸੱਚਾ ਆਮਰ ਵਰਤਾ ਕੇ ਅਨੇਕਾਂ ਖੰਡ ਬ੍ਰਹਿਮੰਡ ਸਤਿਨਾਮ ਦਾ ਚਕਰ ਫਿਰਾ ਕੇ ਤਾਰ ਛਡੇ ਸਨ, ਅਰ ਪਾਤਾਲ ਲੋਕ ਵਿਖੇ ਗੁਰੂ ਬਾਬੇ ਦੀ ਸੰਗਤ ਐਥੇ ਦੀ ਸੰਗਤ ਨਿਆਈਂ ਹੀ ਕੜਾਹ ਪ੍ਰਸ਼ਾਦ ਦੀਆਂ ਭੁਗਤਾਂ ਭੁਗਤ ਰਹੀ ਸੀ । ਕੋਟ ਬ੍ਰਹਿਮੰਡ ਦੇ ਨਾਇਕ ਦਾਤੇ ਠਾਕੁਰ ਸੁਆਮੀ ਨੂੰ ਆਪਣੀ ਰਚਨਾ ਦੇ ਜ਼ੱਰੇ ਜ਼ੱਰੇ ਮਾਤਰ ਦਾ ਸਮਾਨ ਹੀ ਖ਼ਿਆਲ ਫ਼ਿਕਰ ਹੈ । ਏਸੇ ਪ੍ਰਕਾਰ ਹੀ ਜੁਗਾਂ ਦੇ ਵਰਤਾਰਿਆਂ ਦਾ ਫ਼ਿਕਰ ਹੈ ।

---

*ਜਪੁਜੀ, ਪਉੜੀ ੩੫, ਪੰਨਾ ੭

# ਪਿਛਲੇ ਭਗਤਾਂ ਦਾ ਉਧਾਰ ਤੇ ਸਤਿਨਾਮ

ਜਿਸ ਅੰਮ੍ਰਿਤ ਨਾਮ ਨੂੰ, ਜਿਸ ਸਤਿਨਾਮ ਰੂਪੀ ਅੰਮ੍ਰਿਤ ਨੂੰ ਸੁਰ ਨਰ ਮੁਨ ਜਨ ਲੋਚਦੇ ਰਹੇ, ਸੋ ਅੰਮ੍ਰਿਤ-ਨਾਮ ਗੁਰੂ ਤੇ ਕੇਵਲ ਸਤਿਗੁਰੂ ਨਾਨਕ ਤੋਂ ਹੀ ਪਾਇਆ ਤੇ ਪਾਇਆ ਜਾ ਸਕਦਾ ਹੈ। ਤਿਸ ਪ੍ਰਥਾਇ ਹੀ ਇਹ ਗੁਰਵਾਕ ਉਚਾਰਨ ਹੋਇਆ :—

ਸਿਮਰਹਿ ਸੋਈ ਨਾਮੁ ਜਖ੍ਹ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥
ਸਿਮਰਹਿ ਨਖ੍ਹਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਿਲਾਦਿ ਵਰਾ ॥
ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥
ਸੋਈ ਨਾਮੁ ਅਛਲੁ ਭਗਤਹ ਭਵਤਾਰਨੁ ਅਮਰਦਾਸ ਗੁਰ ਕਉ ਫੁਰਿਆ॥੨॥

ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੩

ਇਸ ਗੁਰਵਾਕ ਅੰਦਰ 'ਸਿਮਰਹਿ' ਪਦ ਆਉਣ ਕਰਿ ਕਈ ਸਜਣ ਇਹ ਸਮਝਦੇ ਹਨ ਕਿ ਜਿਹੜਾ ਨਾਮ ਸਤਿਗੁਰ ਨਾਨਕ ਸਾਹਿਬ ਜੀ ਅਤੇ ਉਨ੍ਹਾਂ ਦੇ ਤੀਜੇ ਸਰੂਪ ਗੁਰੂ ਅਮਰਦਾਸ ਜੀ ਨੇ ਜਪਿਆ ਸੋਈ ਨਾਮ ਇਸ ਵਾਕ ਅੰਦਰ ਆਏ ਜਖ੍ਹ, ਕਿੰਨਰ, ਸਿਧ ਸਾਧਿਕਾਂ ਨੇ ਜਪਿਆ। ਅਰਥਾਤ ਜੇਕਰ ਗੁਰੂ ਅਮਰਦਾਸ ਜੀ ਨੇ ਸਤਿਨਾਮ ਸਿਮਰਿਆ ਤਾਂ ਜਖ੍ਹ ਕਿੰਨਰ ਆਦਿਕਾਂ ਨੇ ਭੀ ਸਤਿਨਾਮ ਸਿਮਰਿਆ, ਨਹੀਂ ਤਾਂ ਜਿਹੜਾ ਨਾਮ ਕੋਈ ਹੋਰ ਕ੍ਰਿਤਮ ਨਾਮ ਜਖ੍ਹ ਕਿੰਨਰ ਆਦਿਕਾਂ ਨੇ ਸਿਮਰਿਆ ਸੋਈ ਗੁਰੂ ਅਮਰਦਾਸ ਜੀ ਨੇ ਸਿਮਰਿਆ। ਵਿਲੱਖਣਤਾ ਕੀ ਹੋਈ ?

ਅਜਿਹੇ ਸਜਣਾਂ ਨੂੰ 'ਸਿਮਰਹਿ' ਪਦ ਦੇ ਅਰਥ ਵਿਚਾਰਨ ਵਿਚ ਹੀ ਭੁਲੇਖਾ ਲਗਾ ਹੈ। ਏਥੇ 'ਸਿਮਰਹਿ' ਪਦ ਦੇ ਅਰਥ ਓਹ ਹਨ ਜਿਹੜੇ ਹੇਠ ਲਿਖੇ ਗੁਰਵਾਕ ਵਿਚ ਜ਼ਾਹਰ ਹਨ:—

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥

(ਪ॥੧॥੯) ਭੈਰਉ ਕਬੀਰ ਜੀ, ਪੰਨਾ ੧੧੫੯

ਇਸ ਗੁਰਪ੍ਰਮਾਣ ਅੰਦਰ 'ਸਿਮਰਹਿ' ਪਦ ਦੇ ਅਰਥ 'ਲੋਚਹਿ' ਅਰਥਾਤ ਚਾਹੁਣ ਦੇ ਹਨ। ਭਾਵ ਇਹ ਹੈ ਕਿ ਜਿਸ ਮਾਨੁੱਖਾ ਦੇਹੀ ਨੂੰ ਦੇਵਤੇ ਭੀ ਲੋਚਦੇ ਹਨ,

ਉਹ ਦੇਹੀ, ਹੇ ਪ੍ਰਾਣੀ ! ਹੁਣ ਤੈਨੂੰ ਮਿਲੀ ਹੋਈ ਹੈ। ਸੋ ਇਸ ਦੇਹੀ ਅੰਦਰਿ ਹੁਣ ਹਰੀ ਦਾ ਭਜਨ ਸੇਵਨ ਕਰ। ਇਸ ਗੁਰਸ਼ਬਦ ਵਿਖੇ ਆਏ 'ਸਿਮਰਹਿ' ਪਦ ਦੀ ਚਿਤ੍ਰ-ਅਰਥ-ਬੋਧ-ਕਸੌਟੀ ਅਨੁਸਾਰ ਉਪਰਲੇ ਸਵੱਈਏ ਅੰਦਰ ਆਏ 'ਸਿਮਰਹਿ' ਪਦ ਦੇ ਅਰਥ ਭੀ ਲੋਚਹਿ ਦੇ ਹਨ, ਭਾਵ:—

ਜਿਸ ਨਾਮ ਨੂੰ ਜਖ੍ਯ, ਕਿੰਨਰ, ਸਿਧ ਸਾਧਿਕ ਆਦਿ ਲੋਚਦੇ ਹਨ ਅਤੇ ਸਮਾਧੀਆਂ ਲਾ ਲਾ ਕੇ ਹਾਰ ਥਕੇ ਹਨ ਅਤੇ ਜਿਸ ਨਾਮ ਨੂੰ ਨਛਤ੍ਰ, ਧਰੂ ਮੰਡਲ, ਨਾਰਦ, ਪ੍ਰਹਿਲਾਦ ਆਦਿ ਮੁਨ ਜਨ ਲੋਚਦੇ ਹਨ ਅਤੇ ਜਿਸ ਨਾਮ ਨੂੰ ਸਸੀਅਰ ਸੂਰ ਆਦਿਕ ਉਲਾਸ ਰਹੇ ਹਨ, ਅਰਥਾਤ ਚਾਹ ਉਮਾਹ ਰਹੇ ਹਨ, ਜਿਸ ਨਾਮ ਨੇ ਸੈਲ (ਪੱਥਰ) ਸਰੀਖੇ ਜੜ੍ਹ ਲੋਕਾਂ ਦਾ ਉਧਾਰ ਕੀਤਾ ਹੈ, ਸੋਈ ਨਾਮ ਅਛਲ ਭਗਤਹ ਭਵ ਤਾਰਨ ਅਮਰਦਾਸ ਗੁਰ ਕਉ ਸਹਿਜੇ ਹੀ ਸਫੁਰਨ ਹੋਇਆ ਹੈ। ਤੀਜੀ ਤੁਕ ਵਿਚ 'ਉਲਾਸਹਿ' ਪਦ ਦਾ ਅਰਥ ਓਹੋ ਹੈ, ਜੋ ਇਸ ਤੁਕ ਵਿਚ ਦਸਿਆ ਹੈ:—

ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥੨॥(੧੯)
ਗਉੜੀ ਕੀ ਵਾਰ, ਮ: ੫, ਪੰਨਾ ੩੨੨

ਤੀਜੀ ਤੁਕ ਵਿਚ ਆਏ 'ਉਲਾਸਹਿ' ਪਦ ਨੇ ਸਾਫ਼ ਹੀ ਸਪੱਸ਼ਟ ਕਰ ਦਿਤਾ ਹੈ ਕਿ ਪਹਿਲੀਆਂ ਦੋਹਾਂ ਤੁਕਾਂ ਵਿਚ ਆਏ 'ਸਿਮਰਹਿ' ਪਦ ਦੀ ਅਰਥ ਬਿਵਸਥਾ ਕੀ ਹੈ। ਇਸ ਤੋਂ ਅਗਲੇਰੇ ਗੁਰਵਾਕ "ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ"† ਅੰਦਰ ਭੀ ਇਹੋ ਸੰਭਾਵਨਾ ਹੈ ਕਿ ਜਿਸ ਨਾਮ ਨੂੰ ਨਵ ਨਾਥ ਨਿਰੰਜਨ ਸ਼ਿਵ ਸਨਕਾਦਿ ਚਉਰਾਸੀਹ ਸਿਧ, ਬੁਧ, ਅੰਬ੍ਰੀਕ, ਉਧਉ, ਅਕਰੂਰ, ਤ੍ਰਿਲੋਚਨ, ਨਾਮ ਦੇਵ, ਕਬੀਰ ਆਦਿਕ ਲੋਚਦੇ ਰਹੇ, ਉਨ੍ਹਾਂ ਓੜਕ ਸਤਿਗੁਰੂ ਨਾਨਕ ਦੇਵ ਜੀ ਤੋਂ ਹੀ ਪਾਇਆ, ਜਿਸ ਘਰ (ਗੁਰੂ ਨਾਨਕ ਦੇਵ ਜੀ ਦੇ ਘਰ--ਸਿਖੀ ਮਾਰਗ) ਵਿਚ ਕਿ ਇਹ ਸਤਿਨਾਮ ਸੁਤੇ ਸਫੁਰਨ ਦਾਤਿ ਜੋਤਿ ਹੈ।

ਏਸ ਵਿਚ ਰੰਚਕ ਸੰਦੇਹ ਨਹੀਂ ਕਿ ਜੁਗੋ ਜੁਗ ਜੀਆਂ ਦਾ ਤੱਤ-ਉਧਾਰ ਸਤਿਨਾਮ ਦਾ ਸਦਕਾ ਹੀ ਹੁੰਦਾ ਰਿਹਾ ਹੈ। ਅਤੇ ਇਸ ਸਤਿਨਾਮ ਦਾ ਚੱਕਰ ਫਿਰਾਉਣਾ, ਜੁਗਾਂ ਜੁਗਾਂਤ੍ਰੀ ਚਕਰ ਫਿਰਾਉਣਾ ਸਤਿਗੁਰੂ ਨਾਨਕ ਦੇਵ ਦੇ ਹੱਥ ਹੀ ਸਉਂਪਿਆ ਜਾਂਦਾ ਰਿਹਾ ਹੈ। ਨਹੀਂ ਤਾਂ "ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ"* ਵਾਲਾ ਗੁਰਵਾਕ ਦਸਦਾ ਹੈ ਕਿ ਬ੍ਰਹਮਾ ਬਿਸ਼ਨ ਮਹੇਸ਼ ਆਦਿਕਾਂ ਦਾ ਤਾਂ ਆਪਣਾ ਹੀ ਉਧਾਰ ਨਹੀਂ ਹੋਇਆ, ਓਹਨਾਂ ਨੇ ਦੂਜਿਆਂ ਨੂੰ ਕੀ ਉਧਾਰਨਾ ਸੀ। ਤਿਨ੍ਹਾਂ ਨੂੰ 'ਮੋਹੁ ਭਯਾ ਮਨ ਮਦ ਕਾ'। ਮਨ-ਮਦ-ਮਤੇ ਮੋਹ-ਗ੍ਰੂਠੇ ਆਗੂ, ਲੋਕਾਂ ਦਾ ਉਧਾਰ ਕੀ ਕਰ ਸਕਦੇ ਹਨ--"ਕਿਸਨੁ ਸਦਾ ਅਵਤਾਰੀ ਰੂਧਾ

†ਸਵਈਏ ਮਹਲੇ ਤੀਜੇ ਕੇ ॥੩॥ ਪੰਨਾ ੧੩੯੩
*ਸਵਈਏ ਮਹਲੇ ਚਉਥੇ ਕੇ, (੧॥੧੧) ਪੰਨਾ ੧੪੦੩

ਕਿਤੁ ਲਗਿ ਤਰੈ ਸੰਸਾਰ॥"† ਓੜਕ ਓਹਨਾਂ ਦਾ ਉਧਾਰ ਗੁਰ-ਸਰਨ ਆ ਕੇਅਤੇ ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਨਾਮ ਪ੍ਰਾਪਤ ਕਰ ਕੇ ਹੋਇਆ ਪ੍ਰਮਾਣ ਹੈ। ਤਤ ਉਧਾਰ ਕੇਵਲ ਸਤਿਨਾਮ ਦੁਆਰਾ ਹੀ ਸੰਭਵ ਹੈ। ਜੁਗੋ ਜੁਗ ਭਗਤ ਜਨ ਅਕਾਲ ਪੁਰਖ ਦੇ ਉਪਜਾਏ ਉਪਜੇ, ਪਰ ਜੁਗਾਂ ਦੇ ਪ੍ਰਭਾਵ ਕਰਕੇ ਐਸੇ ਸਮਿਆਂ ਵਿਚ ਉਪਜੇ ਕਿ ਸਤਿਨਾਮ ਦੀ ਦਾਤਿ ਤਿਨ੍ਹਾਂ ਨੂੰ ਪ੍ਰਾਪਤ ਨਾ ਹੋਈ। ਭਾਣੇ ਅੰਦਰ ਸਤਿਨਾਮ ਦਾ ਚੱਕਰ ਫਿਰਾਉਣਹਾਰੇ ਗੁਰੂ ਅਵਤਾਰ ਨੇ ਤਾਂ ਓਦੋਂ ਹੀ ਪ੍ਰਗਟ ਹੋਣਾ ਸੀ ਜਦੋਂ ਸਾਰੇ ਸੰਸਾਰ ਦਾ ਉਧਾਰ ਦਰਕਾਰ ਮਨਜ਼ੂਰ ਹੋਇਆ। ਟਾਵੇਂ ਟਾਵੇਂ ਭਗਤ ਜਨ ਜੋ ਉਧਾਰੇ ਜਾਂਦੇ ਰਹੇ ਤਿਨ੍ਹਾਂ ਦਾ ਉਧਾਰ ਤਾਂ ਹੋਇਆ, ਪਰ ਸਤਿਨਾਮ ਦੀ ਦਾਤਿ ਵਿਹੂਣ ਤਿਨ੍ਹਾਂ ਅੰਦਰ ਹਉਮੈ ਦੀ ਸੂਖਸ਼ਮ ਕਾਈ ਰੜਕਦੀ ਹੀ ਰਹੀ। ਕਿਰਤਮ ਨਾਮ ਦੀ ਉਪਾਸ਼ਨਾ ਅੰਦਰ ਏਹੀ ਕਸਰ ਕਮੀ ਰਹਿੰਦੀ ਹੈ ਕਿ ਉਚ ਕੋਟੀ ਦਾ ਕਲਿਆਣ-ਉਧਾਰ ਦਰਜਾ ਪ੍ਰਾਪਤ ਨਹੀਂ ਹੁੰਦਾ। ਕਈ ਭਗਤ ਜਨ ਤਾਂ ਨਿਸ਼ਕਾਮ ਭਗਤੀ ਤੋਂ ਵਾਂਜੇ ਰਹਿਣ ਕਰਿ ਕਾਂਪ ਖਾ ਗਏ। ਕਈ ਰਿਧ ਸਿਧ ਕਰਾਮਾਤ ਕਰਿ ਲਰਜ਼ਾ ਗਏ। ਸਿਰੀ ਭਾਈ ਗੁਰਦਾਸ ਜੀ ਇਸ ਭਾਵ ਨੂੰ ਬਾਰ੍ਹਵੀਂ ਵਾਰ, ਪਉੜੀ ੧੪-੧੫ ਅੰਦਰ ਇਸ ਤਰ੍ਹਾਂ ਭਲੀ ਭਾਂਤ ਨਿਰੂਪਨ ਕਰਾਉਂਦੇ ਹਨ—

> ਧਰੂ ਪ੍ਰਹਿਲਾਦੁ ਭਿਭੀਖਣੋ ਅੰਬਰੀਕ ਬਲਿ ਜਨਕ ਵਖਾਣਾ।
> ਰਾਜ ਕੁਆਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ।
> ਧਰੂ ਮਤਰੇਈ ਚੰਡਿਆ ਪੀਉ ਫੜਿ ਪ੍ਰਹਿਲਾਦੁ ਰਵਾਣਾ।
> ਭੇਦ ਭਿਭੀਖਣ ਲੰਕ ਲੈ ਅੰਬਰੀਕ ਲੈ ਚਕ੍ਰ ਲੁਭਾਣਾ।
> ਪੈਰੁ ਕੜਾਹੇ ਜਨਕ ਦਾ ਕਰਿ ਪਾਖੰਡ ਧਰਮ ਧਿਙਾਣਾ।
> ਆਪੁ ਗਣਾਇ ਵਿਗੁਚਣਾ ਦਰਗਹ ਪਾਏ ਮਾਣੁ ਨਿਮਾਣਾ।
> ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥੧੪॥

## ਉਧਾਰ ਤੇ ਨਿਸਤਾਰੇ ਦਾ ਨਿਰਣਾ—

ਭਾਵ ਇਹ ਕਿ ਭਾਈ ਗੁਰਦਾਸ ਜੀ ਨੇ ਸਾਰੇ ਭੂਤ ਕਾਲ ਦੇ ਭਗਤ ਜਨਾਂ ਦੇ ਮੁਕਾਬਲੇ ਤੇ ਪਹਿਲੇ ਜੁਗਾਂ ਦੇ ਭਗਤਾਂ ਦੀ ਭਗਤੀ-ਭਾਉ ਦੇ ਉਦਾਹਰਣ ਦੇ ਕੇ ਇਹ ਗੱਲ ਦੱਸੀ ਹੈ ਕਿ—

੧ਓ ਸਤਿਨਾਮ ਦੇ ਅਭਿਆਸੀ ਜਨ ਗੁਰਮੁਖਾਂ ਦੀ ਭਗਤਿ ਵਡਿਆਈ ਦੀ ਵਿਲੱਖਣਤਾ "ਆਪੁ ਗਵਾਇ ਨ ਆਪ ਗਣਾਈ"‡ ਮਈ ਹਉਮੈ ਦੇ ਮੁਕੰਮਲ ਅਭਾਵ ਵਿਚ ਹੈ। ਸਤਿਨਾਮ ਦੇ ਅਭਿਆਸੀ ਜਨਾਂ ਦੇ ਰਿਦੇ ਵਿਚ ਹਉਮੈ ਦੀ ਬੀਮਾਰੀ ਦੀ ਸੂਖਮ ਤੋਂ ਸੂਖਮ ਅੰਸ ਭੀ ਨਹੀਂ ਰਹਿੰਦੀ। ਅਗਲੀ ਪਉੜੀ ਵਿਚ ਭਾਈ ਗੁਰਦਾਸ

†ਵਡਹੰਸੁ ਮ: ੩, ਪੰਨਾ ੫੫੯, ‡ਭਾਈ ਗੁਰਦਾਸ ਜੀ, ਵਾਰ ੪, ਪਉੜੀ ੪

ਜੀ ਕਲਜੁਗ ਦੇ ਭਗਤਾਂ ਦੀ ਵਿਥਿਆ ਵਰਨਣ ਕਰਦੇ ਹੋਏ ਗੁਰੂ ਘਰ ਦੇ ਗੁਰਮੁਖ ਭਗਤਾਂ ਦੀ ਵਿਲੱਖਣਤਾ ਦਾ ਨਿਰਣਾ ਇਸ ਤਰ੍ਹਾਂ ਕਰਦੇ ਹਨ:—

ਕਲਜੁਗ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।
ਭਗਤੁ ਕਬੀਰ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ।
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।
ਜਨੁ ਰਵਿਦਾਸੁ ਚਮਾਰੁ ਹੋਇ ਚਹੁੰ ਵਰਨਾਂ ਵਿਚਿ ਕਰਿ ਵਡਿਆਈ।
ਬੇਣੀ ਹੋਆ ਅਧਿਆਤਮੀ ਸੈਣੁ ਨੀਚ ਕੁਲ ਅੰਦਰਿ ਨਾਈ।
ਪੈਰੀ ਪੈ ਪਾਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ।
ਅਲਖ ਲਖਾਇ ਨ ਅਲਖੁ ਲਖਾਈ ॥੧੫॥

ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੫

ਸਤਿਨਾਮ ਦੇ ਅਭਿਆਸ ਪ੍ਰਤਾਪ ਕਰਕੇ ਗੁਰਸਿਖ ਅਭਿਆਸੀ ਜਨ ਉਪ੍ਰੋਕਤ ਭਗਤਾਂ ਤੋਂ ਉਚੇਰੇ ਪਹੁੰਚਦੇ ਹਨ। ਸਤਿਨਾਮ ਦੇ ਅਭਿਆਸ ਕਰਕੇ ਗੁਰੂ ਨਾਨਕ ਸਾਹਿਬ ਜੀ ਦੇ ਗੁਰਸਿਖਾਂ ਦੀ ਉਥੇ ਰਸਾਈ ਹੈ ਜਿਥੇ ਕ੍ਰਿਤਮ ਨਾਮ ਦੇ ਅਭਿਆਸੀ ਭਗਤਾਂ ਦੀ ਨਹੀਂ ਹੋਈ। ਮਿਸਾਲ ਵਜੋਂ ਇਤਨੀ ਗੱਲ ਕਹਿਣੀ ਕਾਫ਼ੀ ਹੈ ਕਿ ਧਰੂ ਮੰਡਲ ਸਚਖੰਡ ਗੁਰਪੁਰੀ ਤੋਂ ਬਹੁਤ ਉਰੇਡੇ ਹੈ। ਇਸੇ ਤਰ੍ਹਾਂ ਹੋਰ ਭਗਤਾਂ ਸਬੰਧੀ ਸਮਝ ਲਵੋ।

ਪਰ ਉਧਾਰ ਹੋਇਆ ਉਨ੍ਹਾਂ ਭਗਤਾਂ ਦਾ ਭੀ ਗਿਣਿਆ ਜਾਂਦਾ ਹੈ। ਉਧਾਰ ਉਧਾਰ ਵਿਚ ਭੀ ਫ਼ਰਕ ਹੈ। ਚੁਰਾਸੀ ਤੋਂ ਛੁਟਣਾ ਭੀ ਇਕ ਪ੍ਰਕਾਰ ਦਾ ਉਧਾਰ-ਨਿਸਤਾਰਾ ਹੀ ਗਿਣਿਆ ਜਾਂਦਾ ਹੈ। ਨਰਕਾਂ ਤੋਂ ਬਚ ਕੇ ਸੁਰਗ ਲੋਕ ਵਿਚ ਵਾਸਾ ਹੋਣਾ ਭੀ ਸੁਰਗ ਦੀ ਇਛਾ ਰਖਣ ਵਾਲਿਆਂ ਲਈ ਇਕ ਉਧਾਰ ਹੈ। ਸੁਰਗ ਤੋਂ ਉਪ੍ਰੰਤ ਮੁਕਤ-ਮੰਡਲ ਵਾਲਿਆਂ ਦਾ ਭੀ ਉਧਾਰ ਹੋਇਆ ਹੀ ਮੰਨਿਆ ਜਾਂਦਾ ਹੈ। ਕਰਮ ਖੰਡ ਦੇ ਨਦਰ ਮੰਡਲ ਵਿਚ ਪ੍ਰਵੇਸ਼ ਹੋਈਆਂ ਭਗਤਾਂ ਦੀਆਂ ਰੂਹਾਂ ਦਾ ਭੀ ਉਧਾਰ-ਨਿਸਤਾਰਾ ਹੀ ਗਿਣਿਆ ਜਾਂਦਾ ਹੈ।

ਪਰ ਸਭ ਤੋਂ ਉਤਮ ਤੇ ਉਚੇਰਾ ਉਧਾਰ-ਨਿਸਤਾਰਾ ਹੋਇਆ ਤਿਨ੍ਹਾਂ ਗੁਰਮੁਖਾਂ ਦਾ ਹੀ ਪ੍ਰਮਾਣੀਕ ਹੈ ਜੋ 'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ* ਦੀ ਨਿਸ਼ਕਾਮ ਭਗਤੀ ਦੁਆਰਾ ਅਮਰ ਅਟਾਰੇ ਪੁੱਗ ਖਲੋਤੇ। ਤੇ ਉਹ ਪੁੱਗ ਖਲੋਤੇ, ਜਿਨ੍ਹਾਂ ਨੇ ਆਦਿ ਅੰਤ ਚਰਨ ਕੰਵਲ ਕੀ ਮਉਜ ਮਹਿ ਹੀ ਤੋੜ ਨਿਭਾਈ ਅਤੇ ਕਾਂਪ ਨਹੀਂ ਖਾਧੀ, ਜਿਨ੍ਹਾਂ 'ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ' ਵਾਲੀ ਬਿਵਸਥਾ ਵਿਚ ਰਤਿਆਂ ਹੋਇਆਂ ਹੇਠ ਲਿਖੇ ਗੁਰਵਾਕ ਦੀ ਕਸਉਟੀ ਅਨੁਸਾਰ ਆਪਣਾ ਭਗਤੀ ਭਾਵ ਵਾਲਾ ਜੀਵਨ ਤੋੜ ਨਿਭਾਇਆ:—

---

*ਦੇਵਗੰਧਾਰੀ ਮ: ੫ (੨॥੩॥੨੯) ਪੰਨਾ ੫੩੪

ਮਾਨ ਮੋਹ ਅਰੁ ਲੋਭੁ ਵਿਕਾਰਾ ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ਰਹਾਉ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਹਾਹੂ ਕਉ ਦਉਰਿਓ ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥

ਮਾਰੂ ਮਹਲਾ ੫, ਪੰਨਾ ੧੦੦੦

ਉਪਰ ਦਿਤੇ ਗੁਰਵਾਕਾਂ ਅੰਦਰ ਦਰਸਾਇਆ ਉਚ ਅਵਸਥਾ ਵਾਲਾ ਉਧਾਰ-ਨਿਸਤਾਰਾ ਕੇਵਲ ਗੁਰਮਤਿ ਦ੍ਰਿੜ੍ਹਾਏ ਸਤਿਨਾਮ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ ਅਤੇ ਇਹ ਸਤਿਨਾਮ ਕੇਵਲ ਗੁਰੂ ਘਰ ਵਿਖੇ ਹੀ ਪ੍ਰਾਪਤ ਹੋ ਸਕਦਾ ਹੈ। ਗੁਰੂ ਘਰ ਤੋਂ ਬਿਨਾਂ ਇਹ ਸਤਿਨਾਮ ਰੂਪੀ ਪਰਮ ਪਦਾਰਥ ਹੋਰਥੇ ਕਿਤੇ ਨਹੀਂ। ਏਸ ਸਤਿਨਾਮ ਪਦਾਰਥ ਤੋਂ ਬਿਨਾਂ ਬਥੇਰੇ ਰਿਖੀ ਮੁਨੀ ਅਵਤਾਰ ਪਚਿ ਪਚਿ ਮਰ ਥਕੇ। ਇਸ ਗੱਲ ਦੀ ਪੁਸ਼ਟੀ ਸ੍ਰੀ ਦਸਮੇਸ਼ ਜੀ ਦੇ ਹੇਠ ਲਿਖੇ ਗੁਰਵਾਕਾਂ ਤੋਂ ਹੁੰਦੀ ਹੈ:—

ਜਿਹ ਕੋਟਿ ਇੰਦ੍ਰ ਨ੍ਰਿਪਾਰ ॥ ਕਈ ਬ੍ਰਹਮ ਬਿਸ਼ਨ ਬਿਚਾਰ ॥
ਕਈ ਰਾਮ ਕ੍ਰਿਸਨ ਰਸੂਲ ॥ ਬਿਨੁ ਭਗਤ ਕੋ ਨ ਕਬੂਲ ॥੮॥੩੮॥

ਅਕਾਲ ਉਸਤਤਿ

ਜੱਛ ਭੁਜੰਗੁ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰ ਧਿਆਵੈ ॥
ਭੂਮਿ ਅਕਾਸ ਪਤਾਲ ਰਸਾਤਲ ਜੱਛ ਭੁਜੰਗ ਸਭੈ ਸਿਰ ਨਿਆਵੈ ॥
ਪਾਇ ਸਕੈ ਨਹੀ ਪਾਰ ਪ੍ਰਭਾਹੂ ਕੋ ਨੇਤ ਹੀ ਨੇਤਹ ਬੇਦ ਬਤਾਵੈ ॥
ਖੋਜਿ ਥਕੇ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥ ਨਾ ਆਵੈ॥੭॥੨੪੯॥
ਨਾਰਦ ਸੇ ਚਤੁਰਾਨਨ ਸੇ ਰੁਮਨਾਰਿਖ ਸੇ ਸਭ ਹੂ ਮਿਲਿ ਗਾਇਓ ॥
ਬੇਦ ਕਤੇਬ ਨ ਭੇਦ ਲਖਿਓ ਸਭ ਹਾਰਿ ਪਰੇ ਹਰਿ ਹਾਥ ਨ ਆਇਓ ॥
ਪਾਇ ਸਕੈ ਨਹੀ ਪਾਰ ਉਮਾਪਤਿ ਸਿਧ ਸਨਾਥ ਸਨੰਤਨ ਧਿਆਇਓ ॥
ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜ ਸਭੈ ਜਗ ਛਾਇਓ ॥

੮॥੨੫੦॥ ਅਕਾਲ ਉਸਤਤਿ

ਪੁਨਾ:—ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ
ਕੇਤੇ ਕ੍ਰਿਸ਼ਨਾ ਅਵਤਾਰ ਕੇਤੇ ਰਾਮ ਕਹੀਅਤ ਹੈਂ ॥

ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸ਼ੀ
ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਕਹੀਅਤੁ ਹੈਂ ॥
ਕੇਤੇ ਮਹਾ ਦੀਨ ਕੇਤੇ ਬਿਆਸ ਸੇ ਪ੍ਰਬੀਨ
ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ ॥
ਕਰਤੇ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈਂ ਪਾਰ
ਤਾਂਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ ॥੫॥੨੫੭॥

ਅਕਾਲ ਉਸਤਤਿ

ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਬਨਾਇ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥
ਮਹਾ ਦੀਨ ਕੇਤੇ ਪ੍ਰਿਥੀ ਮਾਂਝ ਹੂਏ ॥
ਸਮੈ ਆਪਨੀ ਆਪਨੀ ਅੰਤ ਮੂਏ ॥੨੭॥
ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥
ਤਿਤਿਓ ਕਾਲ ਜੀਤਾ ਨ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥
ਤਿਤਿਓ ਕਾਲਿ ਖਾਪਿਓ ਨ ਤੇ ਕਾਲ ਘਾਏ ॥੨੮॥
ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥
ਤਿਤਿਓ ਕਾਲ ਖਾਪਾ ਨ ਤੇ ਕਾਲ ਘਾਏ ॥
ਜਿਤੇ ਅਉਲੀਆ ਅੰਬੀਆ ਗੌਸ ਹ੍ਵੈ ਹੈਂ ॥
ਸਭੈ ਕਾਲ ਕੇ ਅੰਤ ਦਾੜ੍ਹਾ ਤਲੈ ਹੈਂ ॥੨੯॥
ਜਿਤੇ ਮਾਨਧਾਤਾਦਿ ਰਾਜਾ ਸੁਹਾਏ ॥
ਸਭੈ ਬਾਂਧ ਕੈ ਕਾਲ ਜੇਲੈ ਚਲਾਏ ॥
ਜਿਨੈ ਨਾਮ ਤਾ ਕੋ ਉਚਾਰੇ ਉਬਾਰੇ ॥
ਬਿਨਾ ਸਾਮ ਤਾ ਕੀ ਲਖੇ ਕੋਟ ਮਾਰੇ ॥੩੦॥

ਬਚਿਤ੍ਰ ਨਾਟਕ, ਅਧਿਆਇ ੧

ਸੋ ਐਸਾ ਸੱਚਾ ਨਾਮ, ਸਤਿ ਸ਼ਬਦ ਸਤਿਨਾਮ ਦਾ ਸੱਚਾ ਸਿੱਕਾ ਸੱਚੇ ਵਾਹਿਗੁਰੂ ਗੁਰੂ ਨਾਨਕ ਸਾਹਿਬ ਜੀ ਦੀ ਸੱਚੀ ਟਕਸਾਲ ਤੋਂ ਹੀ ਚਲਿਆ। ਏਸੇ ਟਕਸਾਲ ਤੋਂ ਹੀ ਪ੍ਰਗਟ ਹੋਇਆ ਅਤੇ ਏਥੇ ਹੀ ਪ੍ਰਾਪਤ ਹੈ ਅਤੇ ਹਰ ਵਕਤ ਪ੍ਰਾਪਤ ਹੈ। ਸ੍ਰੀ ਗੁਰੂ ਗੁਰਦੇਵ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਪੰਜਾਂ ਪਿਆਰਿਆਂ ਦੁਆਰਾ ਸ੍ਰੀ ਗੁਰਦੇਵ ਜੀ ਦੀ ਸੱਚੀ ਹਜ਼ੂਰੀ ਅਤੇ ਮਨਜ਼ੂਰੀ ਰੂਪੀ ਸੱਚੀ ਰਜ਼ਾ ਅੰਦਰ ਪ੍ਰਾਪਤ ਹੈ। ਆਓ ਐਸੇ ਗੁਰਦੇਵ, ਸੱਚੇ ਗੁਰਦੇਵ ਕਉ ਸ੍ਰੀ ਭਾਈ ਗੁਰਦਾਸ ਜੀ ਦੀ ਰਸਨਾਵਲੀ ਅੰਦਰ ਰਚ ਕੇ ਮੰਗਲ ਮਈ ਜੁਹਾਰ ਨਮਸਕਾਰ ਕਰਿ ਲਈਏ:—

ਨਮਸਕਾਰ ਗੁਰਦੇਵ ਕਉ ਸਤਿਨਾਮੁ ਜਿਸ ਮੰਤ੍ਰ ਸੁਣਾਇਆ।
ਭਵਜਲ ਵਿਚੋਂ ਕਢ ਕੇ ਮੁਕਤਿ ਪਦਾਰਥ ਮਾਹਿ ਸਮਾਇਆ।
ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਯੋਗ ਮਿਟਾਇਆ।
ਸੰਸਾ ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖ ਸਬਾਇਆ।
ਜਮਦੰਡ ਸਿਰੋਂ ਨਾ ਉਤਰੈ ਸਾਕਤ ਦੁਰਜਨ ਜਨਮੁ ਗਵਾਇਆ।
ਚਰਨ ਗਹੇ ਗੁਰਦੇਵ ਕੇ ਸਤਿ ਸਬਦ ਦੇ ਮੁਕਤ ਕਰਾਇਆ।
ਭਾਉ ਭਗਤਿ ਗੁਰਪੁਰਬ ਕਰਿ ਨਾਮ ਦਾਨ ਇਸਨਾਨ ਦ੍ਰਿੜ੍ਹਾਇਆ।
ਜੇਹਾ ਬੀਉ ਤੇਹਾ ਫਲੁ ਪਾਇਆ ॥੧॥

[ਭਾਈ ਗੁਰਦਾਸ ਜੀ, ਵਾਰ ੧, ਪਉੜੀ ੧

## ੧੧

# ਸ੍ਰੀ ਗੁਰੂ ਅਰਜਨ ਦੇਵ ਜੀ

## ਦੇ ਉਪਕਾਰ-ਕੁਰਬਾਨੀਆਂ ਦਾ ਸਦਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਦਰਸ਼ਨਾਂ ਵਿਚ ਦਸੇ ਗੁਰੂ ਸਾਹਿਬਾਨ ਦੇ ਪਰਤੱਖ ਦਰਸ਼ਨ ਹਨ। ਵਿਸ਼ੇਸ਼ ਕਰਿ ਸ੍ਰੀ ਗੁਰੂ ਪੰਚਮੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਦੇ ਨਿਤਪ੍ਰਤੀ ਸਾਂਗੋ ਪਾਂਗ ਦਿਦਾਰੇ ਹੁੰਦੇ ਹਨ। ਪਰ ਸ਼ਰਧਾ ਦੀਆਂ ਜੋਤਾਂ ਵਾਲੇ ਦਿਬ-ਦ੍ਰਿਸ਼ਟ-ਦੀਦਿਆਂ ਨੂੰ, ਅਖੰਡਾਕਾਰ ਲਿਵਤਾਰ ਵਾਲੇ ਜੋਤਿ-ਲਤੀਫ਼ੀ ਲੋਇਣਾਂ ਨੂੰ, ਸਤਿਗੁਰੂ ਜੀ ਦੇ ਲਿਵ-ਮਸਤ-ਅਨਿੰਨ ਭਗਤਾਂ ਅਤੇ ਆਤਮ-ਕਮਾਈ ਵਾਲੇ ਪ੍ਰਗ ਖਲੋਤੇ ਗੁਰਮੁਖ ਜਨਾਂ ਨੂੰ ਤਾਂ ਹਰ ਛਿਨ ਆਠ ਜਾਮ ਚੌਸਠ ਘੜੀ ਸਨਮੁਖ ਦਿਬ-ਦਰਸਾਰਿਆਂ ਨੂੰ ਨਿਰਖਤ ਹੀ ਬਿਹਾਉਂਦੀ ਹੈ। ਗੁਰਮਤਿ ਨਾਮ ਕਮਾਈ ਵਾਲੇ ਜਗਿਆਸੂ ਸ਼ਰਧਾਵੰਤ ਰਸਕ-ਬੈਰਾਗੀਅੜੇ ਗੁਰਸਿੱਖਾਂ ਦੀ ਆਤਮ-ਬਿਰਤੀ ਨੂੰ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ-ਦਿਦਾਰ ਕਰਦਿਆਂ ਹੋਇਆਂ ਇਹ ਹਲੂਣਾ ਵੱਜ ਜਾਂਦਾ ਹੈ ਕਿ ਕਲਜੁਗ ਦੇ ਸੱਚੇ ਬੋਹਿਥ ਅਤੇ ਅੰਮ੍ਰਿਤ, ਨਾਮ-ਅੰਮ੍ਰਿਤ-ਬਾਣੀ ਦੇ ਭਵਤਾਰਕ ਜਹਾਜ਼ ਗੁਰੂ ਗਰੀਬ-ਨਿਵਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਦਰਸ਼ਨਾਂ ਦੀ ਦਾਤਿ, ਜੋ ਅਜ ਸਾਨੂੰ ਪ੍ਰਾਪਤ ਹੈ, ਸੋ ਕੇਵਲ ਗੁਰੂ ਅਰਜਨ ਸਾਹਿਬ ਜੀ ਦੀਆਂ ਅਪਰ ਅਪਾਰ ਉਪਕਾਰ-ਕੁਰਬਾਨੀਆਂ ਦਾ ਸਦਕਾ ਹੈ।

ਇਸ ਅਮੋਲਕ ਦਾਤਿ ਬਿਹੂਣ, ਇਸ ਅਮੁੱਲ ਬਖਸ਼ੀਸ਼ ਬਿਹੂਣ, ਇਸ ਅਮੁੱਲ ਨੀਸਾਣ ਬਿਹੂਣ ਇਨਸਾਨੀ ਜਾਮੇ ਦੇ ਸਾਰੇ ਸੰਸਾਰੀ ਜੀਵ ਲੁਛਿ ਲੁਛਿ ਕੇ ਤੇ ਤ੍ਰੱਕ ਤ੍ਰੱਕ ਕੇ ਮਰ ਜਾਂਦੇ ਅਤੇ ਮਰ ਕੇ ਰਸਾਤਲ ਨੂੰ ਚਲੇ ਜਾਂਦੇ। ਜੀਵਾਂ ਦੀ ਗਤਿ ਮੁਕਤਿ ਕਲਿ-ਆਣ ਉਧਾਰ ਦਾ ਦਰਵਾਜ਼ਾ ਹਮੇਸ਼ਾ ਲਈ ਬੰਦ ਹੋ ਜਾਂਦਾ। ਗੁਰਸਿਖੀ ਦਾ ਜੀਵਨ ਹੀ ਸਫ਼ਹ-ਏ-ਹਸਤੀ ਤੋਂ ਮਿਟ ਜਾਂਦਾ। ਅਰਸ਼ਾਂ ਤੋਂ ਆਈ ਅੰਮ੍ਰਿਤ ਬਾਣੀ ਦਾ ਸਰਸ਼ਾਰ ਸੋਮਾ ਹਮੇਸ਼ਾ ਲਈ ਲੁਪਤ ਗੁਪਤ ਹੋ ਜਾਂਦਾ।

ਉਰਵਾਰ ਪਾਰ ਦੇ ਦਾਨੀ ਅਤੇ ਆਗਮ ਨਿਗਮ ਦੇ ਜਾਨਣਹਾਰੇ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਕਲੀਕਾਲ ਦੇ ਭਵਿਖਤ ਤੋਂ ਭਲੀ ਭਾਂਤ ਬੁਝ ਕੇ ਸੰਸਾਰੀ

ਜੀਵਾਂ ਨੂੰ ਭਵ-ਸਾਗਰ ਨੂੰ ਤਾਰਨ ਹਿਤ ਸਭ ਤੋਂ ਭਾਰਾ ਉਪਕਾਰ ਇਹ ਕੀਤਾ ਕਿ ਗੁਰਬਾਣੀ ਦੀਆਂ ਸਮੱਗਰ ਸੰਚੀਆਂ ਨੂੰ ਇਕੱਤ੍ਰ ਕਰ ਕੇ ਸਮੂਹ ਗੁਰਬਾਣੀ ਦੀ ਬੀੜ ਬੱਧੀ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਰੂਪ ਜਣਾਇ ਕੇ, ਗੁਰੂ ਪੂਜਾ ਗੁਰਬਾਣੀ ਦਾ ਧੁਰਵਾ ਬੰਨ੍ਹਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੇ ਹੱਥੀਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਸਥਾਪਨ ਕੀਤਾ। ਅਸਥਾਪਨ ਹੋਣ ਵਾਲੇ ਅਵਸਰ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਪ੍ਰਤਿਸ਼ਟਾ ਗੁਰੂ ਦੇ ਸੱਚੇ ਸਰੂਪ ਵਿਚ ਹੋਣੀ ਅਰੰਭ ਹੋ ਗਈ। ਨਾਦੀ ਬਿੰਦੀ ਸੋਢਬੰਸ ਖਾਲਸਾ ਗੁਰੂ ਆਪਣੇ ਅਸਲ ਸਰੂਪ ਵਿਚ ਓਸੇ ਦਿਨ ਤੋਂ ਗੁਰਧਾਮੀ ਮਰਕਜ਼ ਵਿਖੇ ਅਸਥਿਤ ਹੋ ਗਿਆ। ਗੁਰੂ ਦੀ ਗੁਰੱਤਤਾ, ਸੱਚੀ ਗੁਰੱਤਤਾ ਸੰਦੀ ਨਿਹਚਲ ਨੀਂਵ ਗੁਰੂ ਅਰਜਨ ਸਾਹਿਬ ਜੀ ਨੇ ਜੁਗਾਂ ਪ੍ਰਯੰਤ ਮੁਹਕਮ ਰਹਿਣ ਲਈ ਉਸਾਰ ਦਿੱਤੀ। ਅਤੇ ਡੰਕੇ ਦੀ ਚੋਟ ਨਾਲ ਇਸ ਗੱਲ ਨੂੰ ਦ੍ਰਿੜ੍ਹਾਏ ਪ੍ਰਗਟਾਏ ਦਿਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਅੱਜ ਤੋਂ ਸੱਚਾ ਗੁਰੂ ਜੁਗੋ ਜੁਗ ਅਤੇ ਜੁਗਾਂ ਪ੍ਰਯੰਤ ਅਵਤਾਰ ਧਾਰੀ ਰਖੇਗਾ।

ਭਾਈ ਗੁਰਦਾਸ ਜੀ ਦੇ ਮਹਾਂ ਵਾਕ "ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ"* ਦੇ ਅਸਲ ਅਰਥ ਇਹੋ ਹਨ ਕਿ ਗੁਰੂ ਅਰਜਨ ਦੇਵ ਮਹਾਰਾਜ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਧਰੀ ਹੋਈ, ਸੱਚੇ ਗੁਰੂ ਅਵਤਾਰ ਦੀ ਧਰੀ ਹੋਈ ਨੀਂਹ ਅਜ਼ਲ ਤੋਂ ਅਬਦ ਤਾਈਂ ਧਰੀ ਹੀ ਰਹੇਗੀ। ਨਿਹਚਲ ਨੀਂਹ ਜੁ ਹੋਈ। ਇਸ ਸੋਢਬੰਸ ਖਾਲਸੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਸਰੂਪ ਵਿਚ ਚਲੀ ਹੋਈ ਸੋਢਬੰਸ ਦੀ ਪੀੜ੍ਹੀ ਸਦਾ ਲਈ ਚਲੀ ਹੀ ਰਹੇਗੀ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਖਾਲਸਾ (ਸੋਢਬੰਸ) ਗੁਰੂ ਸਰੂਪ ਵਿਚ ਹੀ ਓਤਿ ਪੋਤਿ ਬਿੰਦੀ ਨਾਦੀ ਬੰਸ ਅਵਤਾਰੀ ਗੁਰੂ ਪਾਤਸ਼ਾਹੀਆਂ ਦੇ ਦਿਬ ਜੋਤਿ ਜਾਮੇ, ਜਗਿਆਸੂ-ਸਿੱਖ-ਭਗਤ ਦੀ ਸ਼ਰਧਾ-ਭਾਵਨੀ ਅਨੁਸਾਰ ਹਰ ਜ਼ਮਾਨੇ ਵਿਚ ਹਰ ਸਮੇਂ ਹਰ ਛਿੰਨ ਜਦੋਂ ਚਾਹੋ, ਬਾਰੰਬਾਰ ਆਪਣਾ ਜੋਤਿ ਸਰੂਪ ਰੂਪ ਦਰਸਾਉਂਦੇ ਰਹਿਣਗੇ।

ਭਾਈ ਗੁਰਦਾਸ ਜੀ ਦੇ "ਚਲੀ ਪੀੜੀ ਸੋਢੀਆਂ ਰੂਪੁ ਦਿਖਾਵਣਿ ਵਾਰੋ ਵਾਰੀ"* ਵਾਲੇ ਵਾਕ ਦੇ ਵਾਸਤਵੀ ਭਾਵ ਅਰਥ ਇਹੋ ਹਨ ਜੋ ਉਪਰ ਦਰਸਾਏ ਗਏ ਹਨ। ਗੁਰੂ ਅਰਜਨ ਸਾਹਿਬ ਜੀ ਨੇ ਮਹਾਂ ਉਪਕਾਰ ਕਰ ਕੇ ਬਨਾਵਟੀ ਦੇਹਧਾਰੀ ਗੁਰੂਆਂ ਦਾ ਟੰਟਾ ਹੀ ਮੁਕੱਾ ਦਿਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੱਤਤਾ ਦਾ ਜਨਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰਿਮੰਦਰ ਸਾਹਿਬ ਵਿਖੇ ਅਸਥਾਪਨ ਹੋਣ ਦੇ ਦਿਨ ਤੋਂ ਹੀ ਹੋ ਚੁਕਾ ਸੀ। ਕੇਵਲ ਗੁਰੱਤਤਾਵੀ ਪ੍ਰਗਟ ਪਦਵੀ, ਜੁਗੋ ਜੁਗ ਅਟੱਲ ਪਦਵੀ ਦੀ ਰਸਮ ਹੀ ਬਾਕੀ ਸੀ, ਜੋ ਅਟੱਲ ਭਾਣੇ ਅੰਦਰ ਸ੍ਰੀ ਦਸਮੇਸ਼ ਗੁਰੂ ਪਾਤਸ਼ਾਹ ਨੇ ਆਪਣੇ ਗੁਰੂ ਜਾਮੇ ਦੀ ਅਵਧੀ ਪਸਚਾਤ ਹੀ ਅਦਾ ਕਰਨੀ ਸੀ। ਜੈਸੇ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ

*ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੮

ਦੇ ਦੇਹ ਜਾਮੇ ਅੰਦਰ ਗੁਰੱਤਤਾ ਦੀ ਅੰਸ ਅਮਰ ਦਾ ਅਵਤਾਰ (ਜਨਮ) ਤਾਂ ਵਿਰੋਕਣਾ ਪਹਿਲਾਂ ਹੀ ਹੋ ਚੁਕਾ ਸੀ। ਪ੍ਰੰਤੂ ਭਾਣੇ ਅੰਦਰ ਦੋ ਗੁਰੂ ਪਾਤਸ਼ਾਹ ਜਾਮੇ ਭੁਗਤਣ ਪਸਚਾਤ ਹੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰੂ ਪਦਵੀ ਮਿਲਣੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਾਮੇ ਨੂੰ ਅਵਤਾਰ ਦਿਤਾ ਤਾਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਦਿਤਾ। ਅਤੇ ਇਹ ਐਸਾ ਸਫਲ-ਜਨੰਮਾ ਜਨਮ ਹੈ ਜੋ ਨਿਰੋਲ ਨਾਦ-ਅੰਸੀ ਅਵਤਾਰ ਹੋਣ ਕਰਿ ਸਦਾ ਅਬਿਨਾਸ਼ੀ ਹੈ।

ਅੱਜ ਅਸੀਂ ਸੱਚੀ ਫ਼ਖ਼ਰ ਭਰੀ ਗੌਰਵਤਾ ਸਹਿਤ ਕਹਿਣ ਦਾ ਅਧਿਕਾਰ ਰਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਾਜ਼ਰ ਹਜ਼ੂਰ, ਜ਼ਾਹਰ ਜ਼ਹੂਰ ਅਤੇ ਪ੍ਰਗਟ ਸਰੂਪ ਵਿਚ ਦਸੋਂ ਗੁਰੂ ਪਾਤਸ਼ਾਹੀਆਂ ਦਾ ਪਰਤੱਖ ਸਰੂਪ ਹਾਜ਼ਰ ਨਾਜ਼ਰ ਹੈ ਅਤੇ ਜੁਗਾਂ ਪ੍ਰਯੰਤ ਹਾਜ਼ਰ ਨਾਜ਼ਰ ਰਹੇਗਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਜੇਕਰ ਇਹ ਅੱਜ ਉੱਚਾ ਉਪਕਾਰ ਨਾ ਕਰਦੇ ਤਾਂ ਅੱਜ ਦਸਾਂ ਪਾਤਸ਼ਾਹੀਆਂ ਦੀ ਜ਼ਾਹਰ ਜ਼ਹੂਰਤਾ ਅਤੇ ਹਾਜ਼ਰ ਨਾਜ਼ਰਤਾ ਦਾ ਅਬਿਨਾਸ਼ੀ ਅਨੰਦ ਅਸੀਂ ਕਦੇ ਨਾ ਮਾਣ ਸਕਦੇ। ਗੁਰੂ ਰੂਪ ਬਾਣੀ ਦੇ ਵਜੂਦ ਪ੍ਰਭਾਵ ਕਰਿ ਹੀ ਗੁਰੂ ਦਾ ਜੋਤਿ-ਸਰੂਪੀ ਪਰਤੱਖ ਸਰੂਪ ਪ੍ਰਗਟ ਪਾਹਾਰੇ ਜਾਪਦਾ ਹੈ। ਗੁਰੂ ਉਪਦੇਸ਼ ਰੂਪੀ ਗੁਰਬਾਣੀ ਦਾ ਸਰੂਪ ਹੀ ਜੇਕਰ ਅਸਾਥੋਂ ਅਲੋਪ ਗੋਪ ਹੋ ਜਾਂਦਾ ਤਾਂ ਗੁਰ-ਹਿਰਦਾ ਸਾਡੇ ਤੀਕ ਕੀਕੂੰ ਅੱਪੜਦਾ ! ਗੁਰੂ ਸਾਹਿਬਾਨ ਦੀ ਇਹ ਨਿਜ ਸਰੂਪੀ ਯਾਦ ਸਾਡੇ ਤੀਕ ਕੀਕੂੰ ਅੱਪੜਦੀ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਜੂਦ ਦੀ ਅਟੱਲਤਾ ਅੰਦਰ ਦਸੇ ਗੁਰੂ ਪਾਤਸ਼ਾਹੀਆਂ ਦੀ ਨਿਜ ਸਰੂਪੀ ਅਟੱਲ ਤੇ ਵਿਸ਼ੇਸ਼ ਕਰਿ ਇਹ ਅਟੱਲਤਾ ਕਾਇਮ ਹੈ ਅਤੇ ਗੁਰੂ ਸਾਹਿਬਾਨ ਦੀ ਯਾਦ ਭੀ ਅਟੱਲ ਹੈ।

ਇਸ ਅਟੱਲਤਾ ਅਤੇ ਕਾਇਮੀ ਖ਼ਾਤਰ ਹੀ ਗੁਰੂ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਸਦਾ ਅਟੱਲ ਰਹਿਣ ਵਾਲੀ ਕੁਰਬਾਨੀ ਦੇ ਪੂਰਨੇ ਪਾਏ। ਕੁਰਬਾਨੀ ਭੀ ਉਹ, ਜਿਸ ਦੀ ਮਿਸਾਲ ਸਿਵਾਏ ਗੁਰੂ ਘਰ ਦੇ ਹੋਰ ਕਿਤੇ ਨਹੀਂ ਮਿਲਦੀ। ਅਦੁਤੀ ਕੁਰਬਾਨੀ ਦੁਆਰਾ ਅਦੁਤੀ ਅਟੱਲਤਾ ਦਾ ਮੇਅਰਾਜ ਪ੍ਰਾਪਤ ਹੋਇਆ ਤਾਂ ਕੇਵਲ ਗੁਰੂ ਅਰਜਨ ਦੇਵ ਜੀ ਨੂੰ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅੱਖਰ ਅੱਖਰ ਸਾਨੂੰ ਸੱਚੀ ਕੁਰਬਾਨੀ ਦਾ ਸਬਕ ਸਿਖਾਉਂਦਾ ਹੈ। ਸਚ ਪੁਛੋ ਤਾਂ ਗੁਰਬਾਣੀ, ਗੁਰ-ਸ਼ਬਦ ਕਮਾਇਆਂ ਹੀ ਸੱਚੀ ਕੁਰਬਾਨੀ ਦੀ ਆਤਮ-ਜਾਗ ਲਗਦੀ ਹੈ। ਕੁਰਬਾਨੀ ਦੀ ਸੱਚੀ ਸਪਿਰਟ ( Spirit ) ਹੀ ਗੁਰਸਿਖੀ ਦੀ ਕਮਾਈ ਵਿਚ ਹੈ। ਇਹ ਗੁਰਬਾਣੀ ਗੁਰ-ਸ਼ਬਦ ਦੀ ਕਮਾਈ ਹੀ ਹੈ ਜੋ ਜਗਿਆਸੂ ਦੇ ਆਤਮਾ ਨੂੰ ਜੀਵਨ-ਜਾਗ ਲਾਉਂਦੀ ਹੈ। ਇਹ ਗੁਰ-ਸ਼ਬਦ, ਗੁਰਮਤਿ ਨਾਮ ਦੀ ਅਭਿਆਸ ਕਮਾਈ ਹੀ ਹੈ ਜੋ ਆਤਮਾ ਨੂੰ ਜੋਤਿ-ਜਗੰਨੇ ਰੰਗ ਲਾਉਂਦੀ ਹੈ ਅਤੇ ਲਾਈ ਰਖਦੀ ਹੈ ਅਤੇ ਲਾ ਕੇ ਖਿੜਾਈ ਰਖਦੀ ਹੈ। ਆਤਮ-ਰੰਗਾਂ ਦੇ ਖੇੜੇ ਵਿਚ ਹੀ ਸੱਚੀ ਕੁਰਬਾਨੀ ਦੇ ਸੱਚੇ ਪੂਰਨੇ ਪੈ ਸਕਦੇ ਹਨ। ਆਤਮ-ਰੰਗਾਂ ਦੇ ਖਿੜਾਉ ਵਿਚ ਸੱਚੀ ਸੂਰਮਤਾਈ ਦੀ ਸਪਿਰਿਟ ਪਰਜੁਲਤ ਹੁੰਦੀ ਹੈ। ਆਤਮ-ਰੰਗ ਲਗੇ ਬਾਝੋਂ ਕੋਈ

ਪ੍ਰਾਣੀ ਸੂਰਾ (ਸੂਰਮਾ) ਨਹੀਂ ਬਣ ਸਕਦਾ। ਆਹਾ! ਕੈਸਾ ਸੋਹਣਾ ਗੁਰਵਾਕ ਸੂਰਮੇ ਬਣਾਉਣ ਵਾਲਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਉਚਾਰਨ ਕੀਤਾ ਹੈ,ਯਥਾ ਗੁਰਵਾਕ:—

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥(੪॥੩੫)
ਧਨਾਸਰੀ ਮ: ੫, ਪੰਨਾ ੬੮੦

ਇਸ ਗੁਰਵਾਕ ਦਾ ਸਪੱਸ਼ਟ ਭਾਵ ਹੈ ਕਿ ਸੱਚਾ ਸੂਰਮਾ ਸੋਈ ਹੈ ਜਿਸ ਨੂੰ ਇਸ ਜੁਗ ਵਿਖੇ, ਅਰਥਾਤ ਇਸ ਜ਼ਮਾਨੇ ਅੰਦਰਿ ਹਰਿ-ਰੰਗ, ਸੱਚੇ ਨਾਮ ਦਾ ਰੰਗ ਲਗਿਆ ਹੈ। ਸੱਚੇ ਪਰਮਾਤਮੀ ਰੰਗ ਆਤਮ-ਕਮਾਈਆਂ ਕਰਿ ਹੀ ਲਗਦੇ, ਲਗ ਸਕਦੇ ਹਨ। ਨਾਮ ਅਭਿਆਸ ਦੀ ਕਮਾਈ ਹੀ ਸੱਚੀ ਆਤਮ-ਕਮਾਈ ਹੈ। ਕੂੜਾਵੇ ਵੇਦਾਂਤੀਆਂ ਵਾਲੀ ਗਲੀਂ ਬਾਤੀਂ ਇਹ ਡੀਂਗ ਮਾਰਨਾ ਕਿ 'ਸਰਬ ਜੀਵੋਂ ਮੇਂ ਅਪਨੀ ਆਤਮਾ ਕਾ ਭਾਸ਼ ਅਨਮਾਨ ਕਰੋ' ਇਹ ਫੋਕਟ ਆਤਮ-ਗਿਆਨ ਦੀ ਚੁੰਚ-ਚਰਚਾ ਹੈ। ਨਾਮ ਦੀ ਅਭਿਆਸ ਕਮਾਈ ਦੁਆਰਾ ਆਤਮ ਜੋਤਿ ਨੂੰ ਪਰਤੱਖ ਸਾਂਗੋ-ਪਾਂਗ ਲਖਣਾ ਅਤੇ ਇਸ ਬਿਧਿ ਰਸ-ਜੋਤਿ-ਰੰਗਾਂ ਵਿਚ ਲੀਨ ਹੋ ਕੇ ਦੇਹੋਂ ਬਦੇਹ ਹੋ ਜਾਣਾ ਇਹ ਸੱਚੀ ਆਤਮ-ਕਮਾਈ ਵਾਲੀ ਬਿਵਸਥਾ ਹੈ। ਆਤਮ ਰੰਗਾਂ ਵਿਚ ਰੱਤ ਕੇ ਹੀ ਸੱਚੀ ਕੁਰਬਾਨੀ ਹੋ ਸਕਦੀ ਹੈ ਅਤੇ ਸੱਚੀ ਸੂਰਮਤਾਈ ਵਾਲੀ ਗਤ ਬਿਵਸਥਾ ਪ੍ਰਾਪਤ ਹੋ ਸਕਦੀ ਹੈ। ਐਵੇਂ ਨਹੀਂ। ਆਤਮ ਰੰਗਾਂ ਵਿਚ ਰੰਗੀਜ ਕੇ ਹੀ ਸਰੀਰ ਉਤੇ ਬਿਕਰਾਲ ਕਸ਼ਟਾਂ ਦੇ ਸਹਾਰਨ ਵਾਲੀ ਸਹਿਨ-ਸ਼ੀਲਤਾ ਸੰਪੰਨ ਸੱਚੀ ਰੂਹ ਆਤਮਾ ਅੰਦਰ ਪ੍ਰਵੇਸ਼ ਹੁੰਦੀ ਹੈ। ਆਤਮ-ਰੰਗਾਂ ਵਾਲੇ ਨਾਮ ਤ੍ਰੰਗੀ ਅਭਿਆਸੀ ਜਨ ਨੂੰ ਦੇਹ ਅਧਿਆਸ ਹੀ ਨਹੀਂ ਰਹਿੰਦਾ। ਸਰੀਰ ਦੇ ਕਸ਼ਟ ਤਸੀਹੇ ਪੋਂਹਦੇ ਨਹੀਂ, ਮਹਿਸੂਸ ਹੀ ਨਹੀਂ ਹੁੰਦੇ, ਕਿਉਂਕਿ ਬਿਰਤੀ ਤਾਂ ਆਤਮ-ਰੰਗਾਂ ਵਿਚ ਅਰੂੜ ਹੋਈ ਹੁੰਦੀ ਹੈ। ਸਰੀਰ ਦੇ ਦੁਖ-ਕਲੇਸ਼ਾਂ ਦੇ ਅਹਿਸਾਸ ਦੀ ਓਥੇ ਗੰਮਤਾ ਹੀ ਨਹੀਂ। ਮਰਨ ਜੀਵਣ ਦਾ ਓਥੇ ਸੰਸਾ ਹੀ ਨਹੀਂ। ਜੀਵਣ-ਮੁਕਤਿ ਬਿਵਸਥਾ ਦੀ ਅਉਜ (ਸਿਖਰਲੇ ਡੰਡੇ) ਦੀ ਮੌਜ-ਰੰਗ-ਰਲ਼ੀਆਂ ਮਾਨਣਹਾਰੇ ਸਤਿਗੁਰੂ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੂੰ ਬੜੇ ਬੜੇ ਬਿਕਰਾਲ ਕਸ਼ਟ ਤਸੀਹੇ ਦਿਤੇ ਗਏ, ਪਰ ਗੁਰੂ ਸਾਹਿਬ ਆਤਮ-ਰੰਗ਼ ਵਿਚਿ ਅਡੋਲ, ਕੇਵਲ ਆਤਮ-ਬਲ ਕਰਕੇ ਇਨ੍ਹਾਂ ਕਸ਼ਟਾਂ ਤੋਂ ਅਲੇਪ ਰਹੇ। ਸੱਚੀ ਸ਼ਾਂਤਮਈ ਅਤੇ ਸਹਿਨ-ਸੀਲਤਾ ਦੀ ਅਤਿ ਉਚ ਅਵਸਥਾ ਹੈ, ਜਿਸ ਨੂੰ ਨਾਮ-ਰੰਗੋਂ ਘੁਥੇ ਅਲਪੱਗ ਇਨਸਾਨ ਆਤਮ ਮੌਜ-ਅਵਸਥਾ ਤੋਂ ਉਰੇ ਜੰਤ ਕਦੇ ਨਹੀਂ ਪਹੁੰਚ ਸਕਦੇ। ਅੱਜ ਹੱਠ-ਕਰਮੀਆਂ ਵਾਲੀ ਸ਼ਾਂਤਮਈ ਦੀਆਂ ਥੋਥੀਆਂ ਤੋਤਾ-ਕਹਾਣੀਆਂ ਤੁਰ ਪਈਆਂ ਹਨ। ਗੁਰੂ ਅਰਜਨ ਸਾਹਿਬ ਜੀ ਨੇ ਸੱਚੀ ਸ਼ਾਂਤਮਈ, ਸੱਚੀ ਸਹਿਨ-ਸ਼ੀਲਤਾ ਅਤੇ ਸੱਚੀ ਸੂਰਮਤਾਈ ਦਾ ਸੱਚਾ ਪੂਰਨਾ ਪਾ ਕੇ ਪਰਤੱਖ ਦਿਖਾਇਆ, ਜਿਸ ਨੂੰ ਕੋਈ ਫੋਕਟ ਹੱਠ-ਕਰਮੀ ਸ਼ਾਂਤਮਈ ਦਾ ਚੁੰਚ-ਕਥਨੀਆ ਰੀਫ਼ਾਰਮਰ ਨਹੀਂ ਪਹੁੰਚ ਸਕਦਾ।

ਸੋ ਆਤਮ ਬਿਵਸਥਾ ਦੇ ਰੰਗਾਂ ਵਾਲੀ ਸਿਰ ਧੜਾਂ ਦੀ ਬਾਜ਼ੀ ਜਿੱਤਣ ਵਾਲੇ ਦੇ ਵਸਿਗਤ ਸਭ ਤਾਕਤਾਂ ਹੋ ਜਾਂਦੀਆਂ ਹਨ। ਪਰ ਇਹ ਉਸ ਵਡਭਾਗੇ ਜੰਤ ਨੂੰ ਖੇਡ ਬਣਿ ਆਂਵਦੀ ਹੈ ਜਿਸ ਨੇ ਪੂਰਾ ਸਤਿਗੁਰੂ ਧਾਰਨ ਕੀਤਾ ਹੋਇਆ ਹੁੰਦਾ ਹੈ। ਅਰਥਾਤ ਜੋ ਨਿਗੁਰਾ ਨਹੀਂ ਹੁੰਦਾ। "ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ" ਅਰਥਾਤ ਸਤਿਗੁਰੂ ਦੇ ਸਿਖਾਂ ਨੂੰ ਹੀ ਆਤਮ ਬਿਵਸਥਾ ਪ੍ਰਾਪਤ ਹੋ ਸਕਦੀ ਹੈ। ਨਾਮੋਂ ਘੁਥੇ ਨਿਗੁਰਿਆਂ ਨੂੰ ਇਹ ਰੰਗ ਕਿਥੋਂ ?

ਧੰਨ ਸੱਚਾ ਪਾਤਸ਼ਾਹ ਗੁਰੂ ਅਰਜਨ ਸਾਹਿਬ ! ਜਿਸ ਦੇ ਪ੍ਰਤਾਪ ਕਰਕੇ ਨਾਮ ਦੀ, ਗੁਰਬਾਣੀ ਦੀ, ਗੁਰ-ਸ਼ਬਦ ਦੀ ਸੱਚੀ ਅਮਰੀ ਦਾਤਿ ਸਾਡੇ ਤਾਈਂ ਅਪੜੀ। ਜਿਸ ਦੀ ਕਮਾਈ ਕਰਿ ਗੁਰੂ ਪੰਥ ਅੰਦਰ ਅਦੁਤੀ ਕੁਰਬਾਨੀਆਂ ਵਾਲੇ ਗੁਰਸਿੱਖ ਸ਼ਹੀਦ ਅਨੇਕਾਂ ਦੀ ਗਿਣਤੀ ਵਿਚ ਪੈਦਾ ਹੋਏ ਅਤੇ ਅਣਗਿਣਤ ਹੀ ਅਗੇ ਨੂੰ ਪੈਦਾ ਹੁੰਦੇ ਰਹਿਣਗੇ। ਅਣਗਿਣਤ ਲਾਸਾਨੀ ਕੁਰਬਾਨੀਆਂ ਜੋ ਅੱਜ ਤਾਈਂ ਗੁਰੂ ਘਰ ਵਿਚ ਹੋਈਆਂ ਅਤੇ ਅਗੇ ਨੂੰ ਹੋਣਗੀਆਂ, ਉਹ ਗੁਰੂ ਅਰਜਨ ਸਾਹਿਬ ਦੀ ਬਖਸ਼ੀ ਅਮੋਘ ਦਾਤਿ ਦਾ ਸਦਕਾ ਹਨ। ਗੁਰੂ ਸਾਹਿਬ ਗੁਰੂ ਪੰਚਮ ਪਾਤਸ਼ਾਹ ਦੀਆਂ ਹੋਰ ਅਨੇਕ ਅਧਭੁਤ ਉਪਕਾਰ-ਕਰਨੀਆਂ ਹਨ, ਜਿਨ੍ਹਾਂ ਨੂੰ ਵਰਨਣ ਕਰਦਿਆਂ ਬੜਾ ਵਿਸਥਾਰ ਹੋ ਜਾਂਦਾ ਹੈ। ਸਮਾਂ ਥੋੜਾ ਅਤੇ ਸੰਕੋਚ ਦਾ ਖ਼ਿਆਲ ਲੈ ਕੇ ਏਥੇ ਹੀ ਬਸ ਕਰਨਾ ਪਿਆ।

# ੧੨

## ਸਰਬੱਗ ਪੁਰਖ ਦਾ ਸ਼ਹੀਦੀ ਸਾਕਾ

ਪ੍ਰਭੂ-ਪਠਾਏ ਧੁਰੋਂ ਆਏ ਧਰਮ ਧੁਰੰਧਰੀ ਸਰਬੱਗ ਪੁਰਖਾਂ ਦੇ ਸ਼ਹੀਦੀ ਸਾਕੇ ਅਲਪੱਗ ਅਕਲਾਂ ਵਾਲੇ ਸੰਸਾਰੀ ਜੀਵ ਕੀ ਲਿਖ-ਲਿਖਾ ਸਕਦੇ ਹਨ। ਕਲਾਧਾਰੀ ਅਕਲ ਕਲਾ ਅਪਰੰਪਰੀ ਅਮਰ ਅਟਾਰਿਆਂ ਦੇ ਧਰਮ-ਧੁਜੀ ਗੁਰੂ ਅਵਤਾਰ ਸਿਰੀ ਗੁਰੂ ਅਰਜਨ ਸਾਹਿਬ ਦੇ ਸ਼ਹਾਦਤੀ ਚਲਤ-ਚੋਜਾਂ ਦਾ ਪਾਰਾਵਾਰ ਤਾਂ ਕੋਈ ਕੀ ਪਾ ਸਕਦਾ ਹੈ !

ਭਾਈ ਮੰਝ ਅਤੇ ਮੂਸਨ ਸਾਰਖੇ ਸਿਰੀ ਗੁਰੂ ਪੰਚਮ ਪਾਤਸ਼ਾਹੀ ਦੇ ਅਨਿੰਨ ਸਿਖ-ਸੰਤ-ਭਗਤਾਂ ਦੀ ਕਰਨੀ ਕਮਲ ਜਮਾਲ ਨੂੰ ਭੀ ਓਹੀ ਜਨ ਲਿਖ ਬੁਝ ਸਕਦਾ ਹੈ ਜੋ ਖ਼ੁਦ ਸਾਹਿਬੇ ਕਸ਼ਫ਼ ਕਮਾਲ ਹੋਵੇ ਅਤੇ ਜਿਸ ਨੂੰ ਗੁਰੂ-ਕਰਣਾ ਦੁਆਰਾ ਅਗਮ ਨਿਗਮ ਦੀ ਅਗੰਮੀ ਸੋਝੀ ਹੋ ਗਈ ਹੋਵੇ। ਜਿਨ੍ਹਾਂ ਦੀ ਆਤਮ-ਬਿਰਤੀ ਓਹਨਾਂ ਮੰਡਲਾਂ ਵਿਚ ਹੀ ਖੇਡਦੀ ਹੋਵੇ ਜਿਸ ਉਚ ਮੰਡਲੀ ਮੰਜ਼ਲਾਂ ਉਤੇ ਪੁਗ ਚੁਕੇ ਅਲੌਕਿਕ ਸ਼ਹੀਦਾਂ ਦੇ ਭੂਤ ਕਾਲ ਵਿਖੇ ਵਰਤੇ ਸ਼ਹੀਦੀ ਬਿਰਤਾਂਤ ਦਾ ਦ੍ਰਿਸ਼ ਸਾਂਗੋ ਪਾਂਗ ਲਖਣ ਨੂੰ ਉਹ ਸਮਰੱਥ ਹੋਣ, ਓਹੀ ਬਸ ਓਹੀ ਸੱਚੀ ਸ਼ਹੀਦੀ ਉਤੇ ਕੋਈ ਸੱਚਾ ਲੇਖ ਲਿਖ ਸਕਦੇ ਹਨ। ਜਿਨ੍ਹਾਂ ਉਤੇ ਛਿਨ ਭੰਗਰ ਮਾਤਰ ਭੂਤ ਭਵਿਖ਼ਤ ਚਮਤਕਾਰਾਂ ਦੇ ਦਾਨੀ (ਲਖਣਹਾਰੇ) ਹੋਣ ਦੀ ਕ੍ਰਿਸ਼ਮ-ਕਟਾਖਸ਼ੀ-ਦਿਬ ਦ੍ਰਿਸ਼ਟੀਆਂ ਨਾਜ਼ਲ ਹੋ ਗਈਆਂ ਹੋਣ, ਓਹਨਾਂ ਤੋਂ ਭੀ ਗੁਰੂ ਸਾਹਿਬ ਅਜਿਹੇ ਲੇਖ ਲਿਖਣ ਲਿਖਾਉਣ ਦੀ ਸੇਵਾ ਆਪ ਲੈ ਲੈਂਦੇ ਹਨ। ਐਵੇਂ ਮਨ-ਮਰਜ਼ੀ ਦੇ ਅਕਲੀ ਢਕੌਂਸਲੇ ਲਿਖ ਲਿਖ ਕੇ ਅਖ਼ਬਾਰਾਂ ਦੇ ਕਾਲਮ ਕਾਲੇ ਕਰਨੇ ਕੱਖ ਮਾਤਰ ਭੀ ਲਾਭਦਾਇਕ ਨਹੀਂ ਹੋ ਸਕਦੇ। ਲੋਕਾਂ ਨੂੰ ਲੇਖ ਲਿਖਾਉਣ ਦੇ ਮੇਨੀਏ ਲਗੇ ਹੋਏ ਹਨ। ਤੱਤ ਲਿਖਾਰੀ ਕਿਸੇ ਦੇ ਜਿੱਚ ਕੀਤੇ ਹੋਏ ਕਦੇ ਕੁਛ ਨਹੀਂ ਲਿਖਣਗੇ। ਜਦੋਂ ਓਹਨਾਂ ਨੂੰ ਆਤਮ-ਤਰੰਗੀ ਕੋਈ ਕਾਂਗ ਉਠੇਗੀ ਤਦੋਂ ਓਹਨਾਂ ਦੇ ਅੰਤਰ-ਆਤਮੇ ਬਚਿਤਰ ਚਰਿਤਰਾਂ ਦੇ ਚਿਤਰ ਸਾਂਗੋ-ਪਾਂਗ ਆਨ ਅੰਕ੍ਰਤ ਹੋਣਗੇ। ਚਰਿਤਰਾਂ ਨੂੰ ਲਖ ਕੇ ਲਿਖਿਆ ਲੇਖ ਅਤੇ ਚਿਤਰਿਆ ਚਿਤਰ ਹੀ ਗੁਣਕਾਰੀ ਹੈ।

ਨਾ ਅਸੀਂ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਪਾਏ ਤੱਤ ਸ਼ਹੀਦੀ

ਪੂਰਨਿਆਂ ਦੀ ਤਹਿ ਨੂੰ ਪੁਜ ਸਕਦੇ ਹਾਂ ਅਤੇ ਨਾ ਉਕਤ ਸ਼ਹੀਦੀ ਦੇ ਤਤ-ਆਦਰਸ਼ ਦਾ ਅਨੁਮਾਨ ਲਾ ਸਕਦੇ ਹਾਂ। ਐਵੇਂ ਲੋਕੀ ਆਪੋ ਆਪਣੀਆਂ ਅਕਲਾਂ ਦੇ ਲਖਣ ਲਾ ਲਾ ਕੇ ਲੇਖ ਲਿਖਣ ਦਾ ਦਿਲ-ਪਰਚਾਵਾ ਕਰਦੇ ਹਨ ! ਅਸਾਨੂੰ ਤਾਂ ਉਸ ਅੱਤ ਉੱਚੀ ਦਰਗਾਹ ਵਾਲੇ ਸਤਿਗੁਰੂ ਦੀ ਸ਼ਹੀਦੀ ਸ਼ਾਨ ਵਿਚ ਕੁਝ ਲਿਖਣ ਦਾ ਹੀਆ ਨਹੀਂ ਪੈਂਦਾ। ਨਾ ਹੀ ਕੁਛ ਅਉੜਦਾ ਹੈ। ਉਹਨਾਂ ਦੇ ਚਰਨਾਂ ਵਿਚ ਚੁੱਭੀ ਮਾਰ ਕੇ ਜੇ ਇਕ ਅਕਸ ਮਾਤਰ ਭੀ ਉਚੇ ਚੜ੍ਹੀਏ ਤਾਂ ਸਾਨੂੰ ਆਮ ਇਨਸਾਨਾਂ ਵਾਲੀਆਂ, ਆਮ ਦੀਨੀ ਦੁਨਿਆਵੀ ਸ਼ਹੀਦਾਂ ਵਾਲੀਆਂ ਸ਼ਹੀਦੀਆਂ ਬਹੁਤ ਹੀ ਨੀਵੀਆਂ ਪਰਤੀਤ ਹੁੰਦੀਆਂ ਹਨ। ਅਸੀਂ ਅਲਪੱਗ ਸੰਸਾਰੀ ਜੀਵ ਆਪਣੇ ਹੀ ਵਹਿਣਾਂ ਵਿਚ ਰੁੜ੍ਹ ਕੇ ਇਸ ਸ਼ਹੀਦੀ ਖ਼ਿਆਲ ਉਪਰ ਭਾਂਤੋ-ਭਾਂਤੀ ਮਨ-ਖ਼ਿਆਲੇ ਹਾਸ਼ੀਏ ਚਾੜ੍ਹਦੇ ਹਾਂ। ਵਾਸਤਵ ਵਿਚ ਦੁਨੀਆ ਦੂਜਿਆਂ ਦੇ ਮਰਸੀਏ ਪੜ੍ਹਿ ਪੜ੍ਹਿ ਆਪੋ ਆਪਣੇ ਦੁਖ ਰੋਂਦੀ ਹੈ ਅਤੇ ਕੀਰਨੇ ਪਾ ਪਾ ਕੇ ਦਸਦੀ ਹੈ ਕਿ ਅਸੀਂ ਹੀ ਮਰਜੀਵਿਆਂ ਦੇ ਪੂਰੇ ਰਾਜ਼-ਸ਼ਨਾਸ ਹਾਂ।

ਦੁਖ ਸੁਖ ਰਹਿਤ ਬ੍ਰਹਮ ਗਿਆਨੀ ਸਤਿਗੁਰੂ ਗੁਰੂ ਅਰਜਨ ਸਾਹਿਬ ਦੇ ਸ਼ਹੀਦੀ ਸਾਕੇ ਨੂੰ ਲੋਕਾਂ ਦੀਆਂ ਨਜ਼ਰਾਂ ਵਿਚਿ ਸਹਿਮਨਾਕ ਸਾਕਾ ਦ੍ਰਿਸ਼ਟਾਉਣ ਨੂੰ ਆਮ ਲੇਖਕ ਬੜੇ ਬੜੇ ਦਰਦਨਾਕ ਲੇਖ ਲਿਖਦੇ ਹਨ ਅਤੇ ਪੰਜ-ਭੂਤਕ ਦੇਹੀ ਦੇ ਕਾਰਨ ਦੁਖਾਂ ਦਾ ਨਕਸ਼ਾ ਬੰਨ੍ਹਿ ਬੰਨ੍ਹਿ ਹੀ ਲੇਖ-ਪੜ੍ਹਾਕੂਆਂ ਦੇ ਦਿਲਾਂ ਨੂੰ ਦ੍ਰਵੀਭੂਤ ਕਰਾਉਂਦੇ ਹਨ। ਪਰ ਓਥੇ ਦੁਖ-ਕਲੇਸ਼ਾਂ ਦੀ ਤੱਤੀ ਵਾਉ ਨਹੀਂ ਲਗ ਸਕਦੀ, ਜਿਥੇ ਪੂਰਨ ਬ੍ਰਹਮ ਪਾਰਬ੍ਰਹਮ ਅਕਾਲ ਮੂਰਤੀ ਨਿਰੰਕਾਰੀ ਅਕਾਰ ਹੋਵੇ। ਸਤਿਗੁਰੂ ਦੇ ਸਰੀਰ ਉਤੇ ਛਾਲੇ ਕੀ ਪੈਣੇ ਸੀ, ਇਹ ਅਸਾਡੇ ਹੀ ਦਿਲ ਦੇ ਫਫੋਲੇ ਅਸਾਡੇ ਦਿਲ ਦੀ ਅੱਗ ਨਾਲ ਜਲ ਉਠਦੇ ਹਨ। ਸਾਨੂੰ ਤਾਂ ਗੁਰਬਾਣੀ ਇਹ ਦ੍ਰਿੜ੍ਹਾਉਂਦੀ ਹੈ ਕਿ ਜਿਨ੍ਹਾਂ ਦੇ ਜੀਅੜੇ ਹੀਅੜੇ ਅੰਦਰਿ ਗੁਰੂ ਕਾ ਗਾਰੜ ਮੰਤ੍ਰੀ ਸ਼ਬਦ ਬਚਨ ਬਸਿਆ ਹੈ, ਉਹ ਜਨ ਨਾ ਹੀ ਜਲ ਵਿਚ ਡੁਬ ਸਕਦੇ ਹਨ ਅਤੇ ਨਾ ਹੀ ਅੱਗ ਵਿਚਿ ਸੜ ਸਕਦੇ ਹਨ ਅਤੇ ਉਹਨਾਂ ਦੇ ਸਰੀਰਾਂ ਨੂੰ ਤੱਤੇ ਤਵਿਆਂ ਦਾ ਤਾਉ ਅਤੇ ਉਬਲਦੀਆਂ ਦੇਗਾਂ ਦਾ ਦਗਾਉ ਪੋਹ ਨਹੀਂ ਸਕਦਾ। ਤੇਲ ਦੇ ਤੱਤੇ ਕੜਾਹੇ ਵਿਚਿ ਤਲੀਂਦੇ ਮਰਦਾਨੇ ਨੂੰ ਕਿਸ ਚੀਜ਼ ਨੇ ਉਭਾਰਿਆ ? ਗੁਰੂ ਕੇ ਸ਼ਬਦ ਨੇ। ਇਕ ਛਾਲਾ ਭੀ ਪੈਣ ਨਹੀਂ ਦਿਤਾ, ਸਗੋਂ ਤੱਤਾ ਕੜਾਹਾ ਹੀ ਠੰਢਾ ਪੈ ਗਿਆ। ਗੁਰੂ ਨਾਨਕ ਸਾਹਿਬ ਨਿਰੰਕਾਰੀ ਨੇ ਇਹ ਚਲਤ ਰਚਾ ਕੇ ਸਗੋਂ ਕੌਡੇ ਰਾਕਸ਼ ਨੂੰ ਪ੍ਰਾਸਚਿਤ-ਅਗਨੀ ਵਿਚ ਤਲਿਆ ਅਤੇ ਫੇਰ ਤਾਉ ਤੇ ਤਾਉ ਦੇ ਕੇ ਉਸ ਦੇ ਕੋਟ-ਕੋਟੰਤਰੀ ਪਾਪਾਂ ਅਘਾਂ ਨੂੰ ਪ੍ਰਚੰਡ ਕ੍ਰਿਸ਼ਮਾਇਣੀ ਰਸਾਇਣ ਦੁਆਰਾ ਦਘਧ ਕੀਤਾ।

ਗੁਰੂ ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਚਲਤ ਆਪਣੇ ਸਰੀਰ ਉਪਰ ਹੀ ਆਪ ਵਰਤਾਏ। ਉਹਨਾਂ ਦੀ ਉਸਨ-ਸੀਤ ਰਹਿਤ ਦੇਹੀ ਨੂੰ ਦੁਸ਼ਟ ਪਾਪੀਆਂ ਦੇ ਦਿਤੇ ਅਗਨ-ਦਾਹ-ਤਸੀਹਿਆਂ ਦਾ ਦਾਗ ਵੀ ਨਹੀਂ ਲਗਾ, ਸਗੋਂ ਦੁਸ਼ਟ ਰਾਜ ਦੀ

ਜੜ੍ਹ-ਮੇਖ ਦਾਗੀ ਢਾਹੀ ਗਈ ।

ਇਕੋ ਜੋੜਿ-ਜੁਗਤਿ ਦੇ ਮਾਲਕ ਤੇਜ-ਪੁੰਜ ਗੁਰੂ, ਕੀ ਆਪਣੇ ਸਰੀਰ ਉਪਰੋਂ ਇਹ ਸਾਕਾ ਨਹੀਂ ਟਾਲ ਸਕਦੇ ਸਨ, ਜਿਨ੍ਹਾਂ ਨੇ ਮਰਦਾਨੇ ਦੇ ਸਰੀਰ ਨੂੰ ਦਾਹ-ਸਾਕੇ ਦੇ ਸੇਕ ਤੋਂ ਬਚਾਇਆ ? ਪਰ ਇਸ ਅਦੁਤੀ ਅਹੂਤੀ ਦਿਤੇ ਬਾਝੋਂ ਦੁਖਤ ਪਰਜਾ ਦੇ ਦਾਹ ਨਹੀਂ ਮਿਟ ਸਕਦੇ ਸਨ ਅਤੇ ਦੁਸ਼ਟ ਰਾਜ ਦੇ ਬਿਨਾਸ ਕਾਲ ਦਾ ਬਾਨ੍ਹਣੂ ਨਹੀਂ ਬਝ ਸਕਦਾ ਸੀ । ਏਸ ਇਲਾਹੀ ਰਮਜ਼ ਨੂੰ ਆਮ ਇਨਸਾਨੀ ਅਕਲ ਅਤੇ ਦਿਮਾਗੀ ਫ਼ਿਲਾਸਫ਼ੀ ਕੀ ਸਮਝ ਸਕਦੀ ਹੈ ਕਿ ਮਹਾਂ ਪੁਰਸ਼ਾਂ ਦੀ ਕੁਰਬਾਨੀ ਦੁਆਰਾ ਜ਼ੁਲਮ ਅਤੇ ਜ਼ਾਲਮਾਂ ਦਾ ਕਿਵੇਂ ਕਾਫ਼ੀਆ ਤੰਗ ਹੁੰਦਾ ਹੈ ਅਤੇ ਜ਼ੁਲਮੀ ਰਾਜ ਦਾ ਬਿਨਾਸ ਹੋ ਜਾਂਦਾ ਹੈ ਅਤੇ ਕਿਵੇਂ ਮਜ਼ਲੂਮਾਂ ਦੀ ਜ਼ੁਲਮ ਤੋਂ ਨਿਜਾਤ ਤੇ ਬੰਦ-ਖਲਾਸ ਹੁੰਦੀ ਹੈ । ਇਹੋ ਤਾਂ ਰਮਜ਼ ਹੈ ਜਿਸ ਨੂੰ ਸੰਸਾਰੀ ਸਿਆਣੇ ਸਮਝ ਨਹੀਂ ਸਕਦੇ ਅਤੇ ਇਸ ਤੋਂ ਵਧ ਕੇ ਹੋਰ ਖ਼ਬਰੇ ਕਿਤਨੇ ਕੁ ਰਾਜ਼-ਨਿਆਜ਼ੀ ਗੁਪਤ ਭੇਦ ਮਹਾਂ ਪੁਰਸ਼ਾਂ ਦੀਆਂ ਸ਼ਹਾਦਤਾਂ ਦੇ ਹੋਣਗੇ, ਜਿਨ੍ਹਾਂ ਨੂੰ ਅਸੀਂ ਅਨੁਮਾਨ ਅੰਦਰਿ ਵੀ ਨਹੀਂ ਲਿਆ ਸਕਦੇ । ਤਾਂਤੇ ਮਸ਼ਟ ਮਗਨ ਰਹਿਣਾ ਹੀ ਉਚਿਤ ਹੈ । ਇਥੇ ਡੀਂਗ ਮਾਰਨ ਦੀ ਨਹੀਂ ਜਾਇ ਵੇ ਅੜਿਆ ।

# ੧੩

## ਸ਼ਾਂਤ-ਬੀਰਤਾ ਦੇ ਸੱਚੇ ਅਵਤਾਰ

ਸ਼ਾਂਤੀ ਸ਼ਾਂਤੀ ਸਭ ਪੁਕਾਰਦੇ ਹਨ, ਪਰ ਇਨ੍ਹਾਂ ਸ਼ਾਂਤੀ ਪੁਕਾਰਨਹਾਰਿਆਂ ਨੂੰ ਸ਼ਾਂਤੀ ਦੀ ਸਾਰ ਨਹੀਂ। ਹਾਂ ਜੀ, ਸੱਚੀ ਸ਼ਾਂਤੀ ਦੀ ਸੱਚੀ ਸਾਰ ਨਹੀਂ। ਸ਼ਾਂਤੀ ਦੀਆਂ ਡੀਂਗਾਂ ਸਾਰੇ ਹੀ ਮਾਰਦੇ ਹਨ, ਪਰ ਇਨ੍ਹਾਂ ਡੀਂਗ-ਮਾਰੂਆਂ ਨੂੰ ਸ਼ਾਂਤੀ ਦੀ ਕਦਰ-ਪਰਖਾਰ ਨਹੀਂ। ਹੋਵੇ ਵੀ ਕਿਕੂੰ ? ਇਨ੍ਹਾਂ ਦੇ ਅੰਦਰ ਸ਼ਾਂਤੀ, ਸੱਚੀ ਸ਼ਾਂਤੀ ਵਾਪਰੀ ਹੀ ਨਹੀਂ।

ਤੱਤ-ਸ਼ਾਂਤੀ, ਦਿਬ-ਲਤੀਫ਼-ਕ੍ਰਾਂਤ ਆਤਮ-ਵਥੁ ਹੈ। ਮਾਨਸਕ ਸ਼ਾਂਤੀ ਬੁਧਾਂਸਕ ਸ਼ਾਂਤੀ ਤੋਂ ਨਿਆਰੀ, ਅਤਿ ਨਿਆਰੀ ਔਰ ਪ੍ਰਮਾਰਥੀ ਤੱਤ-ਵਿਲੱਖਣੀ ਸ਼ੈ ਹੈ, ਬਿਚੱਖਣੀ ਵਸਤੂ ਹੈ। ਜਿਨ੍ਹਾਂ ਨੇ ਆਪਾ ਪਰਬੋਧਿਆ ਨਹੀਂ, ਸੂਖਯਮ ਤੋਂ ਸੂਖਯਮ ਹਉਮੈ ਰੋਗ ਦੀ ਅੰਸ ਨੂੰ ਨਿਰੋਧਿਆ ਨਹੀਂ; ਤਿਨ੍ਹਾਂ ਨੂੰ ਸੱਚੀ ਸ਼ਾਂਤ ਤੱਤ ਵਥੁ ਦਾ ਇਕ ਰਿਜਮ ਰਾਈ ਮਾਤਰ ਵੀ ਅਹਿਸਾਸ ਨਹੀਂ ਹੁੰਦਾ, ਅਤੇ ਇਸ ਹਉਮੈ-ਅੰਸ ਦਾ ਨਿਰੋਧ ਉਦੋਂ ਤਾਈਂ ਨਹੀਂ ਹੁੰਦਾ, ਉੱਕਾ ਹੀ ਨਹੀਂ ਹੁੰਦਾ ਜਦੋਂ ਤਾਈਂ ਨਾਮ ਦੀ ਕਣੀ, ਸੱਚੇ ਨਾਮ-ਗੁਰਮਤਿ ਦੀ ਕਣੀ ਆਪੇ ਅੰਦਰ ਪਰਵੇਸ਼ ਨਹੀਂ ਹੁੰਦੀ ਅਤੇ ਇਸ ਬਿਧ ਆਪੇ ਦਾ ਅਭਾਵ ਨਹੀਂ ਹੁੰਦਾ, ਆਪੇ ਦੇ ਸਾਰੇ ਸਿਆਪੇ ਨਹੀਂ ਮੁਕ ਜਾਂਦੇ। ਆਪੇ ਨੂੰ ਚੀਨ ਕੇ ਅਨਾਤਮ ਆਪੇ ਨੂੰ ਪ੍ਰਮਾਤਮ-ਵਿਗਸਾਪੇ ਵਿਚ ਲੀਨ ਕੀਤੇ ਬਿਨਾਂ ਆਪਾ-ਭ੍ਰਮਾਪੇ ਦੀ ਕਾਈ, ਹਉਮੈ-ਅੰਸ ਕਾਈ ਨਹੀਂ ਮਿਟਦੀ, ਰਾਈ ਮਾਤਰ ਨਹੀਂ ਮਿਟਦੀ। ਅਤੇ ਇਸ ਮਿਟੀ ਬਿਨਾਂ ਸ਼ਾਂਤੀ, ਸੱਚੀ ਸ਼ਾਂਤੀ ਨਹੀਂ ਹੁੰਦੀ।

ਦੇਹ-ਅਧਿਆਸ, ਦੇਹੋਂ ਬਦੇਹ ਹੋਣਾ, ਸ਼ਾਂਤੀ ਮੁਜੱਸਮੀ ਰੂਹੜੀ ਦਾ ਇਕ ਕ੍ਰਿਣ ਕਿੰਚਤੀ ਚਮਤਕਾਰਾ ਹੈ, ਜਿਥੋਂ ਸ਼ਾਂਤ-ਕ੍ਰਾਂਤ-ਠਰੂਰਨੀ ਠਰਾਰਾ ਅਰੰਭ ਹੁੰਦਾ ਹੈ। ਨਾਮ ਦੀ ਅਮੋਘ ਠਾਰ ਨਾਲ ਠਰੀਆਂ ਹੋਈਆਂ ਰੂਹਾਂ, ਨਾਮ-ਅਮਿਉ-ਰਸ ਦੀ ਜੀਰਾਂਦ ਹੋਈਆਂ ਜਿੰਦੜੀਆਂ, ਜੋਤਿ-ਵਿਗਾਸੀ ਨਿਘਾਸ ਵਿਚ ਸਰਸ਼ਾਰ ਹੋ ਕੇ

ਸੱਚੀ ਸ਼ਾਂਤੀ ਦਾ ਅਹਿਲਾਦ, ਵਿਸਮਾਦ-ਮਈ ਆਨੰਦ ਮਾਣ ਸਕਦੀਆਂ ਹਨ। ਇਸ ਰਸ-ਵਿਸਮਾਦੀ ਮੌਜ ਪਦ ਔਜ ਨੂੰ ਪ੍ਰਾਪਤ ਹੋ ਕੇ, ਤਨ-ਤਸੀਹੇ ਭਾਵੇਂ ਕਿਤਨੇ ਭੀ ਤੀਖਣ ਮਿਲਨਿ, ਸ਼ਾਂਤ-ਸੁਰਤਿਆਂ ਦੀ ਬਿਰਤੀ ਅਸ਼ਾਂਤ ਨਹੀਂ ਹੁੰਦੀ, ਸ਼ਾਂਤ ਹੀ ਸ਼ਾਂਤ ਵਰਤੀ ਰਹਿੰਦੀ ਹੈ। ਜਗਤ-ਪ੍ਰਸਿਧ ਨਖਿਧ ਸ਼ਾਂਤੀ ਕਿਸੇ ਲੇਖੇ ਨਹੀਂ। ਇਹ ਅਸ਼ਾਂਤੀ ਹੈ, ਸ਼ਾਂਤੀ ਨਹੀਂ।

ਮਨ, ਬਚਨ, ਕਰਮ ਕਰਕੇ ਅੰਦਰੇ ਅਸਥਿਰਤ, ਅੰਤਰ ਆਤਮੇ ਸੰਚਿਰਤ ਹੋਈ ਵੀ ਸ਼ਾਂਤੀ ਹੀ ਅਸਲ ਸ਼ਾਂਤੀ ਹੈ।

"ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ, ਪੂਰਨ ਹੋਇ ਤ੍ਰਿਪਤਾਨੀ"* ਦੀ ਆਤਮ-ਅਵਸਥਾ ਵਾਲੀ ਸ਼ਾਂਤੀ ਤੱਤ-ਸ਼ਾਂਤੀ ਹੈ। "ਓਇ ਜੁ ਬੀਚਿ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ"* ਗੁਰਵਾਕ ਦੇ ਭਾਵ ਵਾਲਾ ਅਭਾਵ, ਸੱਚ-ਆਪਾ-ਅਭਾਵ ਹੈ। "ਬੇਪਰਵਾਹ ਸਦਾ ਰੰਗ ਹਰਿ ਕੈ ਜਾ ਕੋ ਪਾਖ ਸੁਆਮੀ"† ਦੇ ਗੁਰਵਾਕੀ ਔਜ ਦੀ ਮੌਜ ਵਾਲਾ ਜੀਊੜਾ ਹੀ ਸੱਚੇ ਰਸ ਦੀ ਜੀਰਾਂਦ ਨੂੰ ਜਰ ਸਕਦਾ ਹੈ ਅਤੇ ਇਸ ਆਤਮ-ਜੀਰਾਂਦ ਨੂੰ ਜਰਨ ਵਾਲਾ ਸ਼ਾਂਤ-ਬੀਰ ਜੋਧਾ ਹੀ ਸੱਚਾ ਸੂਰਮਾ ਅਖਵਾ ਸਕਦਾ ਹੈ।

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥

ਧਨਾਸਰੀ ਮਹਲਾ ੫, ਪੰਨਾ ੬੭੦

ਇਹ ਸੂਰਮੇ, ਸੱਚੇ ਸੂਰਮੇ ਦੀ ਤਾਰੀਫ਼ ਹੈ, ਪਰੰਤੂ ਗੁਰਵਾਕ ਦੀ ਪਿਛਲੀ ਤੁਕ ਦੇ ਭਾਵ ਅਨੁਸਾਰ ਆਤਮ-ਜਿੱਤ ਸੱਚਾ ਸੂਰਮਾ ਸੋਈ ਹੋ ਸਕਦਾ ਹੈ, ਜੋ ਸਤਿਗੁਰੂ ਪੂਰੇ ਦਾ ਸਿਖ ਹੈ, ਜੋ ਸਗੁਰਾ ਸੱਚੇ ਗੁਰੂ ਵਾਲਾ ਗੁਰਮੁਖ ਹੈ, ਜਿਸ ਦਾ ਗੁਰੂ ਸਤਿਗੁਰ ਪੂਰਾ ਸ੍ਰੀ ਗੁਰੂ ਨਾਨਕ ਸੂਰਾ ਹੈ। ਜਿਸ ਦਾ ਗੁਰੂ ਸੱਚਾ ਸਤਿਗੁਰੂ ਨਹੀਂ, ਤਿਸ ਨਿਗੁਰੇ ਨਿਗੋਸਾਏ ਪ੍ਰਾਣੀ ਨੂੰ ਇਹ ਪਦ ਪ੍ਰਾਪਤ ਨਹੀਂ ਹੋ ਸਕਦਾ। ਸਿਖਾਂ ਗੁਰਸਿਖਾਂ ਉਤੇ ਹੀ ਇਹ ਬਰਕਤ ਹੁੰਦੀ ਹੈ। ਅਸਿਖ ਅਨਾੜੀਆਂ ਮਨਮੁਖਾਂ ਨੂੰ, ਆਤਮ-ਰੰਗੋਂ ਸਖਣੇ ਅਤੇ ਮਨਮੁਖਾਂ ਨੂੰ ਸ੍ਰੀ ਸਤਿਗੁਰੂ ਦੀ ਇਸ ਪਦ ਦੀ ਪ੍ਰਾਪਤੀ ਨਹੀਂ ਹੁੰਦੀ।

ਸ਼ਾਂਤ-ਬੀਰਤਾ ਮੈਦਾਨ ਵਿਚ ਜੂਝਣ ਦਾ ਫਿਰ ਦਾਊ-ਨੈਸ਼ਾਨੀ ਝੰਡਾ ਲਹਿਰਾਉਣ ਹਿਤ, ਗੁਰੂ ਨਾਨਕ ਪੰਚਮ ਜੋਤਿ-ਜਾਮੇ ਤੀਨ ਕਾਲ ਅਰਜਨ ਸਾਹਿਬ ਜੀ ਨੇ ਪਹਿਲ ਕੀਤੀ ਅਤੇ ਆਉਣ ਵਾਲੀ ਪੰਥ-ਪਨੀਰੀ ਲਈ ਸ਼ਾਂਤ-ਰਸ ਬੀਰ ਜੀਰਾਂਦ ਦੇ ਸੱਚੇ ਪੂਰਨੇ

---

* ਧਨਾਸਰੀ ਮਹਲਾ ਪੰਨਾ ੬੭੧-੬੭੨

† ਟੋਡੀ ਮਹਲਾ ੫, ਪੰਨਾ ੭੧੧

ਪਾਏ। ਜੇਠ ਹਾੜ ਦੀ ਗਾਖੜੀ ਗ੍ਰੀਖਮ ਰੁਤੇਨੀ ਘਾਮ-ਗਰਮੀ ਪੈਂਦੀ ਹੈ, ਤਤੀਆਂ ਲੋਆਂ ਚਲਦੀਆਂ ਹਨ, ਕੜਕਦੀ ਧੁੱਪ ਵਿਚ ਜ਼ਾਲਮਾਂ ਦੀ ਭਖਾਈ ਹੋਈ ਅਗਨ-ਭੱਠੀ ਭੜਹੜ ਬਲਦੀ ਹੈ, ਅੰਗਾਰੇ ਵਾਂਗੂ ਤਪਦੀ ਲੋਹ ਉਤੇ ਚੌਂਕੜਾ ਮਾਰੀ ਅਚੱਲ ਸਮਾਧੀ ਵਿਚ ਦੀਨ ਦੁਨੀਆ ਦੇ ਵਾਲੀ, ਭਾਣਿਆਂ ਦੇ ਮਾਲਕ, ਉਸਨ ਸੀਤ ਨੂੰ ਸਮਸਰ ਕਰ ਜਾਨਣਹਾਰੇ ਸ੍ਰੀ ਸਤਿਗੁਰ ਪੰਚਮ ਪਾਤਸ਼ਾਹ ਜੀ ਬੈਠੇ ਹਨ, ਉਤੋਂ ਅੱਗ ਵਾਂਗੂ ਭਖਦੀਆਂ ਰੇਤਾਂ ਦੇ ਕੜਛੇ ਸੋਹਲ, ਕੋਮਲ ਤੇ ਨਗਨ ਸਰੀਰ ਉਤੇ ਭਰ ਭਰ ਕੇ ਧੜਾਂ ਧੜ ਪੈ ਰਹੇ ਹਨ, ਪਰ ਸ਼ਾਂਤ-ਬੀਰਤਾ ਦੇ ਮੁਜੱਸਮ ਦਾ ਆਸਣ ਅਚੱਲ ਹੈ। ਧੌਲ-ਧਰਮ ਦਾ ਸਿੰਘਾਸਨ ਡੋਲ ਗਿਆ, ਪਰ ਸਤਿਗੁਰਾਂ ਦਾ ਅਹਿਲ ਆਸਣ ਨਹੀਂ ਡੋਲਿਆ। ਏਥੇ ਹੀ ਬਸ ਨਹੀਂ, ਖੌਲਦੇ ਜਲ ਦਾ ਭਰਿਆ ਕੜਾਹ ਸਟੀਮ-ਭਾਫਾਂ ਛਡ ਰਿਹਾ ਹੈ, ਹੇਠਾਂ ਭੜਾ ਭੜ ਅਗਨੀ ਦੇ ਭਾਂਬੜ ਮਚ ਰਹੇ ਹਨ, ਇਸ ਮਚਦੇ ਉਬਲਦੇ ਨੱਕਾ-ਨੱਕ ਭਰੇ ਭਾਪ-ਸਟੀਮ-ਇੰਜਨੀ ਕੜਾਹੇ ਵਿਚ ਚੌਂਕੜੇ ਲਗੇ ਲਗਾਇਆਂ ਚਕ ਕੇ ਸਤਿਗੁਰਾਂ ਨੂੰ ਗਲ ਤਾਈਂ ਤ੍ਰਿਬੁਡ ਕੀਤਾ ਜਾਂਦਾ ਹੈ। ਮਿੰਟ ਨਹੀਂ, ਸਕਿੰਟ ਨਹੀਂ, ਘੜੀਆਂ ਘੰਟਿਆਂ ਬਧੀ ਇਸ ਉਬਲਦੀ ਦੇਗ ਵਿਚ ਉਬਾਲਿਆ ਜਾਂਦਾ ਹੈ। ਕੀ ਮਜਾਲ, ਮੁਖੋਂ ਉਫ਼ ਤਕ ਵੀ ਨਿਕਲੀ ਹੋਵੇ, ਰਸਨਾ ਤੋਂ 'ਸੀ' ਤਕ ਵੀ ਉਚਰਣਤ ਹੋਈ ਹੋਵੇ। ਕਸੀਸ ਨਹੀਂ ਵਟੀ, ਅੱਖ ਨਹੀਂ ਪਟੀ ਕੋਈ ਅੰਗ ਨਹੀਂ ਹਿਲਿਆ, ਰੋਮ ਨਹੀਂ ਫੜਕਿਆ, ਚੇਹਰੇ ਤੇ ਅਗੇ ਨਾਲੋਂ ਵੀ ਦੂਣ-ਸਵਾਇਆ ਜਲਾਲ ਹੈ। ਜੋਤਿ-ਜਮਾਲ ਦੀ ਉਹ ਅਵਧੀ ਹੈ ਕਿ ਦੇਖਣਹਾਰੇ ਝਾਲ ਨਹੀਂ ਝਲ ਸਕਦੇ। ਪਾਸ ਖੜੋਤੇ ਮੀਆਂ ਮੀਰ ਫ਼ਕੀਰ ਤ੍ਰਪ ਤ੍ਰਪ ਆਂਸੂ ਬਹਾ ਰਹੇ ਹਨ। ਜ਼ੁਲਮ ਦੀ ਅਤਿ ਵੇਖ ਕੇ ਗ਼ੈਜ਼ੋ-ਗ਼ਜ਼ਬ ਨਾਲ ਕੰਬ ਰਹੇ ਹਨ। ਇਸ ਦਰਦਨਾਕ ਨਜ਼ਾਰੇ ਨੂੰ ਦ੍ਰਵੀਭੂਤ ਹੋ ਕੇ ਦੇਖ ਰਹੇ ਹਨ ਅਤੇ ਅਤਿ ਅਧੀਨਗੀ ਸਹਿਤ ਬੇਨਤੀਆਂ ਕਰਿ ਕਰਿ ਗਗਨ-ਮੰਡਲਾਂ ਵਿਚ ਖੇਡ ਰਹੀਆਂ, ਦਸਮ ਦੁਆਰੇ ਪੁਜੀਂ ਰਹੀਆਂ ਸੁਰਤੀਸ਼ਰੀ ਤ੍ਰਾਣਾਂ ਤਰਬਾਂ ਨੂੰ ਹਿਲਾ ਹਿਲਾ ਕੇ ਜਗਾ ਰਹੇ ਹਨ—

"ਹੇ ਭਾਣੇ ਦੇ ਮਾਲਕਾ! ਜ਼ੁਲਮ ਦੀ ਜਿਥੇ ਕੋਈ ਹੱਦ ਨਹੀਂ, ਉਥੇ ਭਾਣਾ ਮੰਨਣ ਦੀ ਤਾਂ ਕੋਈ ਹੱਦ ਹੋਣੀ ਚਾਹੀਦੀ ਹੈ। ਹੇ ਦੋ ਜਹਾਨ ਦੇ ਵਾਲੀਆ! ਸਰਬ-ਕਲਾ ਸਮਰੱਥ ਸੱਚੇ ਪਾਤਸ਼ਾਹ! ਤੇਰੇ ਹੱਥ ਵਿਚ ਸਭ ਕੁਛ ਹੈ। ਹੇ ਕਾਦਰਾ! ਕੁਲ ਕਾਇਨਾਤ ਕੁਦਰਤ ਤੇਰੇ ਇਲਾਹੀ ਹੁਕਮ ਦੀ ਗ਼ੁਲਾਮ ਹੈ। ਹਰ-ਦੋ ਆਲਮ ਤੇਰੇ ਹੁਕਮਾਂ ਦੇ ਬੰਦੇ ਹਨ। ਹੇ ਸਰਬੱਗ ਪੁਰਖ! ਤੇਰੀ ਗਹਿਣਗਤਿ ਤਾਂ ਅਪਰ ਅਪਾਰ ਹੈ; ਤੂੰ ਕਾਦਰੇ ਮੁਤਲਕ ਹੈਂ ਕਿ ਜ਼ਮੀਨ ਅਸਮਾਨ ਦੇ ਕਲਾਬੇ ਮਿਲਾ ਕੇ ਕਿਆਮਤ ਬਰਪਾ ਕਰ ਦੇਵੇਂ। ਮੈਂ ਆਪ ਦੇ ਦਰ ਦਾ ਇਕ ਟੁਕੜ-ਗਦਾਈ ਕੂਕਰ ਹਾਂ। ਮੈਨੂੰ ਹੁਕਮ ਕਰੋ, ਇਸ ਜ਼ਾਲਮ ਰਾਜ ਦਾ ਤਖ਼ਤਾ ਯਕ-ਦਮ ਉਲਟਾਂ ਦੇਵਾਂ, ਦਿਲੀ ਅਤੇ ਲਾਹੌਰ ਦੀਆਂ ਜ਼ੁਲਮੀ ਰਾਜਧਾਨੀਆਂ ਨੂੰ ਦੋਹੀਂ ਹਥੀਂ ਫੜ ਕੇ ਭਿੜਾਂ ਦੇਵਾਂ ਅਤੇ

ਛਿਨ ਵਿਚ ਪਾਸ਼ ਪਾਸ਼ ਕਰ ਦੇਵਾਂ।"

ਸ੍ਰੀ ਗੁਰੂ ਸਾਹਿਬ ਜੀ ਸੁਰਤਿ-ਮਗਨਾਈਆਂ ਸਮਾਧੀਆਂ ਤੋਂ ਸਾਵਧਾਨ ਹੋ ਕੇ ਪ੍ਰੇਮ-ਕਸਾਈਆਂ ਇਲਾਹੀ ਇਸ਼ਕ-ਹੁਲਸਾਈਆਂ ਅੱਖੀਆਂ ਨੂੰ ਖੋਲ੍ਹ ਕੇ ਹੱਸ-ਵਿਗਸਣੇ ਮਿਠੜੇ ਸ਼ਾਂਤ-ਬੋਲ ਬੋਲ ਕੇ ਮੀਆਂ ਮੀਰ ਜੀ ਨੂੰ ਸੰਬੋਧਨ ਸਹਿਤ ਪਰਬੋਧਦੇ ਹਨ—ਪਿਆਰਿਆ ਅਲਮਸਤ ਫ਼ਕੀਰਾ! ਖ਼ੁਦਾ-ਪ੍ਰਸਤੀ ਦੇ ਇਸ਼ਕ ਦਿਆ ਅਸੀਰਾ! ਰੱਬੀ ਰਹਿਮਤ ਦਿਆ ਹੱਕ-ਸ਼ਿਨਾਸ ਮੀਰਾਂ ਮੀਰਾ! ਤੈਨੂੰ ਆਪਣੀ ਨਿਜ ਪਾਕ-ਬਾਜ਼ੀ ਉਤੇ ਬੜਾ ਨਾਜ਼ ਹੈ, ਆਪਣੀ ਰੂਹਾਨੀ ਤਾਕਤ-ਤ੍ਰਾਣ ਉਤੇ ਬੜਾ ਮਾਣ ਹੈ, ਪਰ ਹੁੰਦੇ ਤਾਣ ਨਿਤਾਣਾ ਹੋਣਾ ਅਤੇ ਹੁੰਦੇ ਮਾਣ ਨਿਮਾਣਾ ਹੋਣਾ ਭੀ ਆਪ ਜਿਹੇ ਰੱਬੀ ਬੰਦਿਆਂ ਦਾ ਕੰਮ ਹੈ। ਮਹਾਂ ਪੁਰਖਾ ! ਅਜਰ ਨੂੰ ਜਰਨਾ ਹੀ ਤੈਨੂੰ ਸੋਭਦਾ ਹੈ। ਵਸਤੂ ਵੱਡੀ ਹੈ, ਭਾਂਡਾ ਛੋਟਾ ਹੈ, ਸੰਭਾਲ ਕੇ ਰਖ। ਸਾਨੂੰ ਧੁਰ-ਏਜ਼ਦੀ ਹੁਕਮ ਹੀ ਐਸਾ ਹੈ ਕਿ ਸਰੀਰ ਰੂਪੀ ਭਾਂਡੇ ਨੂੰ ਮਿਠੇ ਭਾਣਿਆਂ ਅੰਦਰ ਹੀ ਭੰਨ-ਤੋੜ ਦੇਣਾ ਹੈ, ਠੀਕਰਾ ਫੋੜ ਦੇਣਾ ਹੈ! ਭਾਣਾ ਅਮਿਟ ਹੈ! ਹੁਕਮਾਂ ਦੀ ਕਾਰ ਹੈ! ਤੁਸੀਂ ਆਪੇ ਤੋਂ ਬਾਹਰ ਨਹੀਂ ਹੋਣਾ! ਦੇਖੋ ਕਰਤਾਰ ਦੇ ਰੰਗ! ਸ਼ਕਤੀ ਕਰਾਮਾਤ ਦਿਖਾਉਣਾ ਜਣਾਉਣਾ ਭਗਤੀ ਮਾਰਗ ਤੋਂ ਬਹੁਤ ਉਰੇਡੇ ਹੈ। ਰਹਿਮਤ ਦੇ ਘਰ ਵਿਚ ਆਓ, ਖ਼ਲਕਤ ਖ਼ੁਦਾਈ ਤੇ ਕਹਿਰ ਬਰਪਾ ਕਰਨਾ ਖ਼ੁਦਾਈ ਬੰਦਿਆਂ ਦਾ ਕੰਮ ਨਹੀਂ। ਅਸੀਂ ਗੁਰਬਾਣੀ ਨਮਿਤ ਕੁਰਬਾਨੀ ਦੇ ਹਵਨ-ਕੁੰਡ ਵਿਚ ਖਿੜੇ ਮਥੇ ਅਹੂਤੀ ਦੇਣੀ ਹੈ, ਬਰ ਜ਼ਰੂਰ ਦੇਣੀ ਹੈ। ਪਰਮਾਤਮਾ ਨੇ ਭਗਤੀ ਦੀਆਂ ਜੜ੍ਹਾਂ ਪਤਾਲ ਵਿਚ ਲਾ ਦੇਣੀਆਂ ਹਨ। ਧੁਰ ਕੀ ਆਈ ਬਾਣੀ ਦੇ ਬੋਹਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਗੁਰ-ਪਦਵੀ ਦੀ ਅਸਥਿਤੀ ਦਾ ਅਰੰਭ ਰਚਣਾ ਹੈ, ਤਾਂ ਜੁ ਕਲਜੁਗੀ ਜੀਵਾਂ ਦਾ ਜੁਗੋ ਜੁਗ ਉਧਾਰ ਹੁੰਦਾ ਰਹੇ।

'ਅਕਾਲੀ' ਲਾਹੌਰ, ੩ ਜੂਨ ੧੯੪੯

੧੪

# ਗੁਰ ਪੰਚਮ ਪਾਤਸ਼ਾਹ

## ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਨਿਸ਼ਕਾਮ ਭਗਤੀ

ਅਨੇਕਾਂ ਸ਼ਹੀਦੀਆਂ ਹੁੰਦੀਆਂ ਰਹੀਆਂ ਤੇ ਅਗਲੇ ਜੁਗਾਂ ਵਿਚ ਅਨੇਕ ਸ਼ਹੀਦੀਆਂ ਹੋਣਗੀਆਂ, ਪਰੰਤੂ ਗੁਰੂ ਅਰਜਨ ਸਾਹਿਬ ਜੀ ਦੀ ਨਿਸ਼ਕਾਮ ਸ਼ਹੀਦੀ ਦੇ ਮੁਕਾਬਲੇ ਵਿਚ ਸਭ ਹੇਠ ਹਨ ਅਤੇ ਹੇਠ ਹੀ ਰਹਿਣਗੀਆਂ। ਗੁਰੂ ਅਰਜਨ ਸਾਹਿਬ ਜੀ ਨੇ ਨਿਸ਼ਕਾਮ ਸ਼ਹੀਦੀ ਦੇ ਜੋ ਪੂਰਨੇ ਪਾਏ ਹਨ ਉਹ ਸੱਚ-ਮੁੱਚ ਹੀ ਅਦੁੱਤੀ ਹਨ। ਇਤਿਹਾਸਕਾਰਾਂ ਦੀਆਂ ਇਹ ਇਤਿਹਾਸ-ਕਾਰੀਆਂ ਬਿਲਕੁਲ ਗ਼ਲਤ ਹਨ ਕਿ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕਿਸੇ ਪ੍ਰਕਾਰ ਦੇ ਸ੍ਵਾਰਥੀ ਮਨੋਰਥ ਲਈ ਇਹ ਸ਼ਹੀਦੀ ਦਾ ਰਮਜ਼ ਮਾਤਰ ਬੀੜਾ ਚੁਕਿਆ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਨਿਰੋਲ ਪ੍ਰਮਾਰਥ ਅਤੇ ਪ੍ਰਮਾਰਥੀ ਕਾਜ਼ ਲਈ ਹੀ ਇਹ ਪੂਰਨੇ ਪਾਏ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਉਸ ਵਕਤ ਦੇ ਦੁਨਿਆਵੀ ਬਾਦਸ਼ਾਹ ਅੱਗੇ ਰੰਚਕ ਮਾਤ੍ਰ ਭੀ ਕਾਣ-ਕਨੌਡੀ ਕਾਂਪ ਨਹੀਂ ਖਾਧੀ। ਜੇਕਰ ਗੁਰੂ ਅਰਜਨ ਸਾਹਿਬ ਜੀ ਰਾਮ ਰਾਇ ਦੀ ਨਿਆਈਂ ਅਮਰੀ ਅਜ਼ਲੀ ਗੁਰੂ ਬਾਣੀ ਨੂੰ ਉਲਟਾ ਦੇਣ ਲਈ ਤਿਆਰ ਹੋ ਜਾਂਦੇ ਤਾਂ ਉਨ੍ਹਾਂ ਦੇ ਉਪਰ ਅਨੇਕ ਪ੍ਰਕਾਰੀ ਦੁਨਿਆਵੀ ਨਿਆਮਤਾਂ ਵਰਸਦੀਆਂ। ਪਰੰਤੂ ਧੰਨ ਸ੍ਰੀ ਗੁਰੂ ਅਰਜਨ ਸਾਹਿਬ ਸੱਚੇ ਸ਼ਹੀਦਾਂ ਤੇ ਸਿਰਤਾਜ, ਉਨ੍ਹਾਂ ਨੇ ਬਪੜੀਆਂ ਮਾਇਕ ਸਿਕਦਾਰੀਆਂ ਦਾ ਭੋਰਾ ਮਾਤਰ ਭੀ ਪਰਵਾਹ ਨਹੀਂ ਕੀਤੀ ਅਤੇ ਆਪਣੇ ਸੱਚੇ ਸ਼ਹੀਦੀ ਮਿਸ਼ਨ ਤੇ ਡੱਟੇ ਰਹੇ। ਸੱਚ ਮੁੱਚ ਸੱਚੇ ਪਾਤਸਾਹ ਗੁਰੂ ਅਰਜਨ ਸਾਹਿਬ ਜੀ ਨੇ ਇਹ ਪੂਰਨੇ ਜੋ ਸੱਚੀ ਸ਼ਹੀਦੀ ਦੇ ਪਾਏ, ਉਹ ਅਸਾਂ ਲਰਜ਼ਸ਼ ਖਾਂਦਿਆਂ ਗੁਰਸਿੱਖਾਂ ਦੇ ਸਿਦਕ-ਭਰੋਸੇ ਨੂੰ ਕਾਇਮ ਰੱਖਣ ਲਈ ਪਾਏ। ਵਕਤ ਦੇ ਨਾਦਰ-ਗਰਦੇ ਬਾਦਸ਼ਾਹ ਨੇ ਅਨੇਕਾਂ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਵਾਕਾਂ ਨੂੰ ਪਲਟਾਉਣ ਲਈ ਗੁਰੂ ਸਾਹਿਬ ਅੱਗੇ ਦਰਖ਼ਾਸਤ ਕੀਤੀ, ਪਰੰਤੂ ਧੰਨ ਗੁਰੂ ਅਰਜਨ ਸਾਹਿਬ ਕਿ ਉਨ੍ਹਾਂ ਨੇ ਅਨੇਕ ਬਾਰਨੀ ਦਰਖ਼ਾਸਤ ਨੂੰ ਹਰ ਬਾਰ ਰੱਦੀ ਦੀ ਟੋਕਰੀ ਵਿੱਚ ਹੀ ਸੁੱਟ ਪਾਇਆ। ਇਤਿਹਾਸਕਾਰਾਂ ਦੀ ਬਾਤ ਭੀ ਗ਼ਲਤ ਹੈ ਕਿ ਗੁਰੂ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਖ਼ੁਦ ਬੁਰਛਾਗਰਦ ਬਾਦਸ਼ਾਹਾਂ ਦੇ ਪਾਸ ਲੈ ਕੇ ਪਹੁੰਚੇ। ਬਲਕਿ ਇਹ ਵਾਰਤਾ ਐਨ ਗੁਰਮਤਿ ਅਨੁਸਾਰ ਢੁਕਦੀ ਹੈ ਤੇ ਸੱਚਾਈ ਦੀ ਕਸੌਟੀ ਉਤੇ ਪਰਖੀ ਜਾ ਕੇ ਠੀਕ ਉਤਰਦੀ ਹੈ ਕਿ ਜਹਾਂਗੀਰ ਜੈਸੇ ਉੱਚ ਦੁਨਿਆਵੀ ਬਾਦਸ਼ਾਹ ਖ਼ੁਦ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਏ। ਗੁਰੂ ਕੀ ਨੰਗਰੀ ਵਿਖੇ ਆ ਕੇ ਹੀ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਗੁਰਬਾਣੀ ਦਾ ਮੁਆਇਨਾ ਕੀਤਾ ਅਤੇ ਬਿਲਕੁਲ ਕੱਸੇ ਨਿਕਲੇ ਅਤੇ ਆਪਣੇ ਜੈਸਾ ਮੂੰਹ ਲੈ ਕੇ ਹੀ ਵਾਪਸ ਚਲੇ ਗਏ। ਇਸ ਹੋਈ ਹੱਤਕ ਨੂੰ ਮਹਿਸੂਸ ਕਰ ਕੇ ਅੱਤਿਆਚਾਰੀ ਦੁਨਿਆਵੀ ਬਾਦਸ਼ਾਹ ਨੇ ਅਨੇਕ ਪ੍ਰਕਾਰੀ ਤਨ-ਤਸੀਹੇ ਦੇਣ ਲਈ ਆਪਣੇ ਮੁਤਅੱਸਬੀ ਤੇ ਸ਼ਰਾਰਤੀ ਦੀਵਾਨ ਚੰਦੂ ਮੱਲ ਨੂੰ ਪ੍ਰੇਰਿਆ। ਉਸ ਕੂੜਾਵੇ ਚੰਦੂ ਨੇ ਆਪਣੀ ਕਿੱਸ ਕੱਢਣ ਲਈ ਇਹ ਨਾਦਰ ਮੌਕਾ ਸਮਝਿਆ ਕਿ ਜਿਤਨੇ ਭੀ ਤਨ-ਤਸੀਹੇ ਗੁਰੂ ਸਾਹਿਬ ਨੂੰ ਦਿਤੇ ਜਾਣ ਉਨੇ ਹੀ ਉਸ ਦੇ ਮਨ ਦੀ ਖਾਰ ਕੱਢਣ ਲਈ ਹੋਣਗੇ। ਇਹ ਬਾਤ ਬਿਲਕੁਲ ਗ਼ਲਤ ਹੈ ਕਿ ਚੰਦੂ ਨੇ ਆਪਣੀ ਨਿੱਜ ਖਾਰ ਕੱਢਣ ਲਈ ਗੁਰੂ ਸਾਹਿਬ ਸ਼ਹੀਦਾਂ ਦੇ ਸਿਰਤਾਜ ਗੁਰੂ ਸਾਹਿਬ ਜੀ ਉਪਰ ਇਹ ਵਾਰ ਕੀਤੇ। ਜੋ ਹੋਇਆ ਸੋ ਉਸ ਸਮੇਂ ਦੇ ਨਾਦਰ-ਗਰਦ ਬਾਦਸ਼ਾਹ ਜਹਾਂਗੀਰ ਦੇ ਇਸ਼ਾਰੇ ਨਾਲ ਹੋਇਆ। ਗੁਰੂ ਸਾਹਿਬ ਉਪਰ ਵਕਤ ਦੇ ਬਾਦਸ਼ਾਹ ਜਹਾਂਗੀਰ ਦੀ ਬਹੁਤੀ ਇਹ ਕੀਨਾ-ਦੋਜ਼ੀ ਸੀ ਕਿ ਗੁਰੂ ਸਾਹਿਬ ਜੀ ਨੇ ਉਸ ਦੀ ਮਰਜ਼ੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਗੁਰਵਾਕ ਕਿਉਂ ਨਾ ਪਲਟ ਦਿਤੇ। ਬੱਸ ਏਸੇ, ਕੇਵਲ ਏਸ ਖਾਰ ਦੀ ਖ਼ਾਤਰ ਗੁਰੂ ਸਾਹਿਬ ਗੁਰੂ ਅਰਜਨ ਸਾਹਿਬ ਜੀ ਨੂੰ ਤਨ-ਤਸੀਹੇ ਮਿਲੇ। ਗੁਰੂ ਸਾਹਿਬ ਸੱਚੇ ਪਾਤਸ਼ਾਹ ਤਾਂ ਅੱਗੇ ਹੀ ਕੂੜਾਵੇ ਸਰੀਰ ਦਾ ਠੀਕਰਾ ਕੂੜਾਵੀ ਦੁਨਿਆਵੀ ਹਵਸ-ਗਰਦੀ, ਹਵਸ ਅਤੇ ਤਮ੍ਹਾ ਉਪਰ ਭੰਨ ਦੇਣਾ ਚਾਹੁੰਦੇ ਸਨ ਅਤੇ ਸੁਖਮਨੀ ਸਾਹਿਬ ਦੀ ਸੱਚੀ ਬਾਣੀ ਵਿੱਚ ਬ੍ਰਹਮ-ਗਿਆਨੀ ਦੇ ਲੱਛਣਾਂ ਦੀ ਪਰਖ ਬਦਲੇ ਇਹ ਸੱਚੀ ਕੁਰਬਾਨੀ ਦੇਣਾ ਚਾਹੁੰਦੇ ਸਨ, ਜੋ ਪ੍ਰਮਾਰਥੀ ਪੁਰਸ਼ਾਂ ਲਈ ਤੁਛ ਮਾਤਰ ਹੁੰਦੀ ਹੈ।

ਦੁਨਿਆਵੀ ਤਮ੍ਹਾ ਵਾਲਾ ਹਰ ਇਕ ਇਨਸਾਨ ਇਹ ਸੱਚੀ ਕੁਰਬਾਨੀ ਨਹੀਂ ਦੇ ਸਕਦਾ, ਜਦ ਤਕ ਕਿ ਉਸ ਦੇ ਰੋਮ-ਰੋਮ ਅੰਦਰ ਸੱਚੀ ਸ਼ਹੀਦੀ-ਸਪਿਰਿਟ ਨਾ ਸਮਾਈ ਹੋਵੇ। ਹੋਰ ਤਾਂ ਕੀ ਕਹਿਣਾ ਹੈ ਕਿ ਰਾਮ ਰਾਇ ਸਾਰਖੇ ਗੁਰੂ-ਘਰ ਵਿਖੇ ਪਲੇ ਹੋਏ ਭੀ ਸੁਆਰਥ-ਗਰਦੀ ਦੀ ਕਾਂਪ ਖਾ ਗਏ ਅਤੇ ਹਮੇਸ਼ਾ ਲਈ ਗੁਰੂ-ਘਰ ਦੇ ਸਿੱਖਾਂ ਦੀਆਂ ਨਜ਼ਰਾਂ ਵਿਚ ਮਨਜ਼ੂਰ ਨਾ ਪਏ। ਗੁਰੂ ਅਰਜਨ ਸਾਹਿਬ ਜੀ ਦੀ ਸ਼ਹੀਦੀ ਏਸੇ ਕਰਕੇ ਹੀ ਸੱਚੀ ਅਤੇ ਨਿਸ਼ਕਾਮ ਗਰਦਾਨੀ ਜਾਂਦੀ ਹੈ ਕਿ ਗੁਰੂ ਸਾਹਿਬ ਜੀ ਨੇ ਆਪਣੇ ਸ੍ਵਾਰਥੀ ਕਿਸੇ ਮਤਲਬ ਖ਼ਾਤਰ ਯਾ ਕੂੜਾਵੇ ਤਨ ਦੀ ਰੱਖਿਆ ਖ਼ਾਤਰ ਇਹ ਧਾਰਨਾ ਨਹੀਂ ਧਾਰੀ ਅਤੇ ਆਪਣੇ ਗੁਰੂ-ਦਰਸਾਏ ਗੁਰਵਾਕਾਂ ਉਤੇ ਪਰਬਤ ਦੀ ਨਿਆਈਂ ਅਟੱਲ ਰਹੇ।

## ੧੫

# ਜ਼ਾਹਰ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ

ਨੈਨ ਮਿਚ ਰਹੇ ਪਿਖਿ ਝਲਕ ਜ਼ਹੂਰ ਨੂਰ,
ਖਿਚਿ ਰਹੀ ਘਟਿ ਤਸਵੀਰ ਅਸੀਰੜੀ।
ਅੱਖੀਆਂ ਉਘੜੀਆਂ ਨਾ ਮੁੜੀਆਂ ਸੁਰਤਿ ਲਿਵ,
ਲੱਗ ਰਹੀ ਤਾੜੀ ਜੋਤਿ ਰਸਕਿ ਰਸੀਰੜੀ।
ਪੂਰਿ ਰਹੀ ਦਿੱਬਜ ਜੋਤਿ ਨਭ ਅਤੇ ਨਾਭ ਵਿਖੇ,
ਅਧਿਭੁਤ ਝਾਰੀ ਰਸ ਜੋਤਿ ਬਿਸਮੀਰੜੀ।
ਰਸੀਆ ਰੀਸਾਲੂ ਝਾਲੂ ਰਮਿ ਸੇਜੜੀ ਤੇ ਭੋਗ ਲਾਵੇ,
ਆਤਮ-ਅਨੰਦ ਭੋਗ ਗਤਿ ਅਜਬੀਰੜੀ।

ਆਤਮ ਸੰਜੋਗ ਭੋਗ ਸਿਖਨ ਸੁਹਾਗ ਭਾਗ,
ਅਮੀ ਅੰਸ ਜਾਗ ਲਾਏ ਤੇਜ ਵਿਦਤਾਏ ਹੈਂ।
ਸਰਧਨ ਸਰਧਾਲੂ ਜੋਤਿ ਜਗਤ ਜਗਾਲੂ ਜਨਾਂ,
ਸਨਮੁਖ ਹੋਇ ਦਿਬ ਦਰਸ ਦਿਖਾਏ ਹੈਂ।
ਰਾਵਲ ਰੀਸਾਲੂ ਜਲਵੇਸ਼ ਸੁੰਦਰੇਸ਼ ਸਰੂਪ,
ਜੋਤਿ ਪ੍ਰਚੰਡ ਕਰਿ ਆਪ ਪ੍ਰਗਟਾਏ ਹੈਂ।
ਗੁਰਮੁਖ ਅਨਿੰਨ ਸਿਖਨ ਕੇ ਰਿਦੇ ਮਝਾਰ,
ਧਾਰਿ ਅਵਤਾਰ ਕਲਗੇਸ਼ ਗੁਰੂ ਆਏ ਹੈਂ।

"ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ" ॥੧੩॥
[ਸੂਹੀ ਮ: ੪ ਅਸ਼ਟ, ਪੰਨਾ ੭੫੯

ਇਸ ਉਪਰਲੇ ਗੁਰਵਾਕ ਦੇ ਭਾਵ ਅਨੁਸਾਰ ਸਤਿਗੁਰੂ ਮੇਰਾ, ਹਾਂ ਜੀ! ਮੇਰਾ ਨਾਨਕ ਦਸਮੇਸ਼, ਗੁਰੂ ਜਗਤੇਸ਼, ਦਸਮੇਸ਼ ਗੁਰੂ, ਜਗਤ ਗੁਰੂ ਨਾਨਕ ਕਲਗੇਸ਼

ਗੁਰੂ, ਸਦਾ ਸਦਾ ਹਾਜ਼ਰ ਹਜ਼ੂਰ, ਜ਼ਾਹਰ ਜ਼ਹੂਰ, ਸਭ ਮੇਂ ਭਰਪੂਰ, ਸਾਖਸ਼ਾਤ ਨੂਰੋ ਨੂਰ ਹੈ। ਸਦਾ ਹਾਜ਼ਰ ਹੈ। ਆਵਣ ਜਾਣ ਦੀ ਕੈਦ ਤੋਂ ਸਦਾ ਬਾਹਰ ਹੈ—"ਏਕਹਿ ਆਵਨ ਫਿਰਿ ਜੋਨਿ ਨ ਆਇਆ"* ਦੇ ਭਾਵ ਅਨੁਸਾਰ ਕੇਵਲ ਇਕ ਵਾਰ ਸਤਿਗੁਰੂ ਸੰਜਾਰ ਵਿਖੇ ਮਾਨੁਖ ਜਾਮੇ ਵਿਚ ਅਵਤਾਰ ਧਾਰ ਕੇ ਆਇਆ, ਤਾਂ ਸਿਰਫ਼ "ਜੀਅ ਦਾਨੁ ਦੇ ਭਗਤੀ ਲਾਇਨਿ"† ਨਮਿਤ ਸੱਚਾ ਪਰਉਪਕਾਰੀ ਬਣ ਕੇ ਆਇਆ। ਬਹੁੜਿ ਅਜਿਹੀ ਆਵਣੀ ਦੀ ਲੋੜ ਉਸ ਨੂੰ ਨਹੀਂ ਰਹੀ। ਜੋਤੀ ਜੋਤਿ ਸਮਾਇ ਕੇ ਉਹ ਅਬਿਨਾਸ਼ੀ ਪੁਰਖ ਹੀ ਰਿਹਾ। ਸਭ ਮੇਂ ਸਮਾਇ ਰਿਹਾ ਅਬਿਨਾਸ਼ੀ ਪੁਰਖ ਹੈ। ਸਦਾ ਹਾਜ਼ਰ ਨਾਜ਼ਰ ਅਬਿਨਾਸ਼ੀ ਪੁਰਖ ਹੈ। ਜੋਤਿ-ਜਾਮੇ ਵਿਚ ਪ੍ਰਗਟ ਹੋਇਆ ਅਨਿੰਨ ਸ਼ਰਧਾਲੂ ਗੁਰਮੁਖ ਜਨਾਂ ਨੂੰ ਦਿੱਬ ਦਰਸ਼ਨ ਦਿਖਾਇ ਕੇ ਨਿਹਾਲ ਨਿਹਾਲ ਕਰਨਹਾਰਾ ਹੈ। ਉਸ ਨੂੰ ਬਹੁੜ ਮਾਨੁਸ਼ ਜਾਮਾ ਧਾਰਨ ਦੀ ਲੋੜ ਨਹੀਂ, ਮਾਨੁਸ਼ ਜਾਮੇ ਵਿਚ ਅਵਤਾਰ ਧਾਰਨ ਦੀ ਲੋੜ ਨਹੀਂ। ਜਹਿੰ ਜਹਿੰ ਅਵਸਰ ਆਇ ਬਨਿਓ ਹੈ ਤਹਾਂ ਅਨਿੰਨ ਅਭਿਆਸੀ ਜਨਾਂ, ਜੋਤਿ ਵਿਗਾਸੀ ਜਨਾਂ ਦੇ ਹਿਰਦਿਆਂ ਅੰਦਰਿ ਪ੍ਰਚੰਡ ਜੋਤਿ-ਮਈ ਅਵਤਾਰ ਧਾਰ ਕੇ ਦਰਸ ਦਿਖਾਂਵਦਾ ਆਇਆ ਹੈ।

ਜੋਤੀ ਜੋਤਿ ਸਮਾਉਣ ਦੇ ਸਮੇਂ ਤੋਂ ਹੀ ਸਦਾ ਸਦਾ ਪਰਤੱਖ ਦੀਦਾਰ ਜਲਵੇ ਆਪਣੇ ਜਾਗਤ ਜੋਤਿ ਜਾਪਣਹਾਰ ਖ਼ਾਲਸ ਗੁਰਮੁਖ ਜਨਾਂ ਨੂੰ ਦਿਖਾਉਂਦਾ ਆਇਆ ਹੈ ਅਤੇ ਦਿਖਾਉਂਦਾ ਰਹੇਗਾ। ਮੁੜ ਮਨੁੱਖ ਜਾਮੇ ਅਵਤਾਰ ਧਾਰਨ ਦਾ, ਗੁਰੂ ਅਵਤਾਰ ਧਾਰਨ ਦਾ ਸਿਲਸਿਲਾ ਹੀ ਸ੍ਰੀ ਦਸਮੇਸ਼ ਜੀ ਨੇ ਮੁਕਾ ਦਿਤਾ। ਭੂਤ ਭਵਿਖ ਦੇ ਜਾਨਣਹਾਰ ਅੰਤਰਜਾਮੀ ਸ੍ਰੀ ਗੁਰੂ ਕਲਗੀਧਰ ਸਾਹਿਬ ਨੇ ਇਹ ਵੀਚਾਰ ਕੇ ਕਿ ਕਲਜੁਗ ਵਿਖੇ ਅਗੇ ਨੂੰ 'ਘਰ ਘਰ ਹੋਇ ਬੈਠ ਹੈਂ ਰਾਮ'‡ ਵਾਲਾ ਵਰਤਾਰਾ ਜ਼ਰੂਰ ਵਰਤੇਗਾ, ਗੁਰੂ-ਡੰਮ ਵਾਲਾ ਫਸਤਾ ਹੀ ਵਢ ਦਿਤਾ। ਸ੍ਰੀ ਗੁਰੂ ਦਸਮੇਸ਼ ਜੀ ਦੇ ਇਸ ਇੰਦੀਏ ਤੋਂ ਅਜਾਣ ਪੁਰਸ਼, ਕਈ ਅਣਭੋਲ ਸਿਖ ਵੀ ਜਦੋਂ ਇਹ ਕਹਿੰਦੇ ਸੁਣੀਦੇ ਹਨ ਕਿ ਗੁਰੂ ਸਾਹਿਬ ਫਿਰ ਦੇਹ ਧਾਰ ਕੇ ਆਉਣਗੇ ਤਾਂ ਉਨ੍ਹਾਂ ਦੇ ਇਸ ਅਜਾਣਪੁਣੇ ਤੇ ਹਾਸਾ ਭੀ ਆਉਂਦਾ ਹੈ ਅਤੇ ਤਰਸ ਭੀ ਆਉਂਦਾ ਹੈ। ਪਰ ਅਫ਼ਸੋਸ ਹੈ ਤਾਂ ਇਹ ਹੈ ਕਿ ਗੁਰੂ ਦਸਮੇਸ਼ ਜੀ ਨੇ ਜਿਤਨਾ ਭੀ ਅਸਾਨੂੰ ਖ਼ਿਆਲ ਤੋਂ ਵਰਜਿਆ ਉਤਨੀ ਹੀ ਬਹੁਤੀ ਇਹ ਇੱਲਤ-ਮਈ ਮਰਜ਼ ਦਿਨੋ ਦਿਨ ਸਾਡੇ ਅੰਦਰ ਜ਼ੋਰਾਂ ਨਾਲ ਪ੍ਰਵੇਸ਼ ਕਰਦੀ ਜਾ ਰਹੀ ਹੈ। ਨਿਤ ਆਏ ਦਿਨ, ਨਿਤ ਨਵੇਂ ਦਿਨ ਇਹ ਸੁਣੀਦਾ ਹੈ ਤੇ ਸੁਣ ਕੇ ਸ਼ਰਮਸਾਰ ਹੋਈਦਾ ਹੈ ਕਿ ਅਮਕੀ ਜਗ੍ਹਾ ਅਮਕੇ ਦੇਹਧਾਰੀ ਗੁਰੂ ਨੇ ਅਵਤਾਰ ਧਾਰਿਆ ਹੈ। ਅਮਕੇ ਸਮੇਂ ਫੇਰ ਗੁਰੂ ਜੀ ਅਵਤਾਰ ਧਾਰਨਗੇ। ਇਹ ਅਮਕੇ ਧਿਮਕੇ। ਕੱਚ-ਘਰੜ ਖ਼ਿਆਲਾਂ ਵਾਲੀਆਂ ਗੱਲਾਂ ਗੁਰਮਤਿ ਦੇ ਵਿਰੁੱਧ ਤੇ ਸ੍ਰੀ

* ਗਉੜੀ ਬਾਵਨ ਅਖਰੀ ਮ: ੫, ਪਉੜੀ ੧੩ † ਸੂਹੀ ਮ: ੫, ਪੰਨਾ ੭੪੯

‡ ਦਸਮ ਗ੍ਰੰਥ, ਕਲਕੀ ਅਵਤਾਰ, ਅੰਕ ੧੨-੪

ਦਸਮੇਸ਼ ਜੀ ਦੇ ਆਸ਼ੇ ਤੋਂ ਉਲਟ ਹਨ। ਪਰ ਇਹ ਉਪਜਦੀਆਂ ਉਨ੍ਹਾਂ ਨੂੰ ਹੀ ਹਨ ਜੋ ਗੁਰਮਤਿ ਨਾਮ ਅਭਿਆਸ ਕਮਾਈ ਤੋਂ ਘੁਥੇ ਹੋਏ ਮਨਮੁਖੀਏ ਹਨ।

ਜਿਨ੍ਹਾਂ ਗੁਮੁਰਖ ਜਨਾਂ ਦੇ ਘਟਾਂ ਅੰਤਰਿ ਗੁਰਮਤਿ ਨਾਮ ਦੀ ਅਨਿੰਨ ਕਮਾਈ ਦੁਆਰਾ ਗੁਰੂ ਜੋਤਿ ਦੇ ਪਰਤੱਖ ਪ੍ਰਕਾਸ਼ ਦੀ ਪਾਰਸ-ਕਲਾ ਜ਼ਾਹਰ ਕਲਾ ਵਰਤੀ ਹੈ, ਤਿਨ੍ਹਾਂ ਨੂੰ ਗੁਰੂ ਹਰ-ਦਮ ਹਾਜ਼ਰ ਨਾਜ਼ਰ ਦਿਸਦਾ ਹੈ। ਹਾਂ ਘਟ ਵਧ ਅਭਿਆਸ ਕਮਾਈ ਅਨੁਸਾਰ ਕਿਤੇ ਲੁਕਣਮੀਟੀ ਜੋਤਿ-ਜਲਵੇ ਦਿਖਾਉਂਦਾ ਹੈ ਅਤੇ ਕਿਤੇ ਸਦ-ਵਿਗਾਸੀ ਦਰਸ਼ਨਾਂ ਦਾ ਮੀਂਹ ਵਰਸਾਉਂਦਾ ਹੈ। ਹਰ ਹਾਲਤ ਵਿਚ ਸ਼ਰਧਾਵਾਨ ਜੋਤਿ-ਵਿਗਾਸੀ ਗੁਰਸਿਖਾਂ ਤਾਈਂ ਇਹ ਘਾਟ ਕਦੇ ਵੀ ਪ੍ਰਤੀਤ ਨਹੀਂ ਹੁੰਦੀ ਕਿ ਸਤਿਗੁਰੂ ਹੈ ਨਹੀਂ। ਉਹ ਤਾਂ ਸਦਾ ਸਦਾ, ਸਤਿਗੁਰ ਮੇਰਾ ਸਦਾ ਸਦਾ ਤਿਨ੍ਹਾਂ ਦੇ ਦਿਬਦਰਸੀ ਆਤਮ-ਨੈਣਾਂ ਨੂੰ ਨਜ਼ਰੀ ਆਉਂਦਾ ਹੈ। ਤਾਂ ਹੀ ਤਾਂ ਇਹ ਹਰਦਮ ਚੜ੍ਹਦੀ ਕਲਾ ਵਿਚ ਰਹਿੰਦੇ ਹਨ।

ਨਾਮ ਅਭਿਆਸ ਦੇ ਘਾਟੇ ਵਾਲੇ ਪੁਰਸ਼ਾਂ ਨੂੰ ਇਹ ਚੜ੍ਹਦੀ ਕਲਾ ਕਿਥੇ ? ਉਹ ਤਾਂ ਘਟੀਅਲ ਖ਼ਿਆਲਾਂ ਦੀ ਨਿਘਰਦੀ ਕਲਾ ਵਿਚ ਹੀ ਸੜੀਅਲ ਜਨਮ ਬਤੀਤ ਕਰਦੇ ਹਨ। ਕਦੇ ਕਿਸੇ ਦਾ ਆਸਰਾ ਤਕਦੇ ਹਨ, ਕਦੇ ਕਿਸੇ ਦੀ ਓਟ ਤਕਾਉਂਦੇ ਹਨ। ਪਰ ਆਪਣੇ ਨਿਜ ਅਸਲੇ ਵਲ ਨਹੀਂ ਆਉਂਦੇ। ਸਭ ਤੋਂ ਬਹੁਤੀ ਨਿਰਾਸਤਾ ਵਾਲੀ ਗੱਲ ਹੈ ਤਾਂ ਇਹ ਹੈ ਕਿ ਸਦਾ ਆਪਣੇ ਖ਼ਾਲਸੇ ਨੂੰ ਪ੍ਰਚੰਡ ਕਲਾ ਜਗਦੀ ਜੋਤਿ ਦੇ ਚੜ੍ਹਦੇ ਰੰਗ ਵਿਚ ਰਖਣ ਵਾਲੇ ਸ੍ਰੀ ਦਸਮੇਸ਼ ਜੀ ਦੇ ਅਖਾਉਤੀ (So called) ਸਿਖ ਆਪਣੇ ਉਚ ਖ਼ਾਲਸਈ ਆਦਰਸ਼ਾਂ ਤੋਂ ਗੁਮਰਾਹ ਹੋ ਕੇ ਬੁਤ-ਪ੍ਰਸਤ ਮਤ-ਮਤਾਂਤ੍ਰੀ ਆਨਿ-ਮਤੀ ਆਗੂਆਂ ਦੇ ਪੈਰੋਕਾਰ ਬਣਦੇ ਚਲੇ ਜਾ ਰਹੇ ਹਨ। ਜਿਸ ਦਾ ਸਿੱਟਾ ਇਹ ਹੋ ਰਿਹਾ ਹੈ ਕਿ ਸਤਿਗੁਰੂ ਦਸਮੇਸ਼ ਜੀ ਦਾ ਤੇਜ ਗੁਆ ਰਹੇ ਹਨ ਤੇ ਗੀਦੀ ਬਣ ਰਹੇ ਹਨ। ਬੜੇ ਤੋਂ ਬੜੇ ਪ੍ਰਸਿਧ ਆਗੂ ਕਹਾਉਣ ਵਾਲੇ ਭੀ ਅਸਲ ਅਸੂਲਾਂ ਤੇ ਦ੍ਰਿੜ੍ਹ ਨਹੀਂ ਰਹਿੰਦੇ। ਉਹਨਾਂ ਦਾ ਕੋਈ ਅਸੂਲ ਹੀ ਨਹੀਂ। ਇਕ ਅਸੂਲ ਨੂੰ ਬਣਾਉਂਦੇ ਹਨ ਤੇ ਇਕ ਨੂੰ ਢਾਉਂਦੇ। "ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ" ਦੀਆਂ ਬੜ੍ਹਕਾਂ ਮਾਰਨ ਵਾਲੇ 'ਪੰਥ ਕੀ ਜੀਤ' ਮਈ ਖ਼ਾਲਸਾ ਪੰਥ ਐਨਟਿਟੀ (Entity) ਦੀਆਂ ਟਾਹਰਾਂ ਛਡਣ ਵਾਲੇ ਭੀ ਅਜ ਹਾਰੇ ਹੋਏ ਪਾਲੇਟੀਸ਼ਨਾਂ ਤੇ ਕਮਜ਼ੋਰ ਮੰਗਤਿਆਂ ਵਾਗੂੰ ਪੰਜਾਬੀ ਸੂਬੇ ਦੀਆਂ ਮੰਗਾਂ ਮੰਗ ਰਹੇ ਹਨ। ਓਹਨਾਂ ਅੱਵਲ-ਪੰਥੀਆਂ ਦੀ ਨਿਰੋਲ ਪੰਥਕ ਨਿਰੋਲਤਾ ਜਣਾਉਣ ਵਾਲੀ ਟਾਹਰ ਕਿਥੇ ਗਈ ? ਉਨ੍ਹਾਂ ਨੂੰ ਖ਼ਾਲਸਈ ਨਾਹਰਿਆਂ ਤੇ ਵਿਸ਼ਵਾਸ ਨਹੀਂ ਰਿਹਾ :—

ਜਬ ਲਗ ਖਾਲਸਾ ਰਹੇ ਨਿਆਰਾ ॥
ਤਬ ਲਗ ਤੇਜ ਦੀਓ ਮੈਂ ਸਾਰਾ ॥ ਸਰਬ ਲੋਹ ਗ੍ਰੰਥ

ਵਾਲੇ ਸ੍ਰੀ ਦਸਮੇਸ਼-ਮੁਖਵਾਕ ਤੇ ਭਰੋਸਾ ਹੀ ਨਹੀਂ ਰਿਹਾ। ਉਹ ਹੁਣ ਅਨਮਤੀ ਹਿੰਦੂਆਂ ਦੀ ਹਮਾਇਤ ਲੈਣ ਨੂੰ ਬੜਾ ਫ਼ਖ਼ਰ ਸਮਝਦੇ ਹਨ। ਉਹ ਮੁੜ ਹਿੰਦੂਆਂ ਵਿਚ ਮਿਲਗੋਭਾ (Amalgamate) ਹੋ ਕੇ ਮਲੀਆਮੇਟ ਹੋਣ ਤੇ ਲੱਕ ਬੰਨ੍ਹੀ ਬੈਠੇ ਹਨ। ਤੇ ਇਸ ਗੁਰਮਤਿ-ਹੀਣੀ ਗੱਲ ਨੂੰ ਜਿਤਲਾਉਣਾ ਬੜੀ ਬੀਰਤਾ ਭਰੀ ਸਿਆਣਪ ਸਮਝਦੇ ਹਨ ਕਿ ਸਿਖ ਹਿੰਦੂਆਂ ਵਿਚੋਂ ਹੀ ਨਿਕਲੇ ਹਨ। ਉਹਨਾਂ ਨੂੰ ਇਸ ਗੱਲ ਦੇ ਹਾਮੀ ਹੋਣ ਵਿਚ ਰੰਚਕ ਭੀ ਲੱਜਾ ਨਹੀਂ ਆਉਂਦੀ। ਉਹਨਾਂ ਨੂੰ ਇਸ ਗੱਲ ਦੀ ਪ੍ਰਤੀਤ ਹੀ ਨਹੀਂ ਆਉਂਦੀ ਕਿ ਖ਼ਾਲਸਾ ਕੌਮ ਨਈ ਸਿਖ ਜਨਤਾ ਗੁਰੂ ਨਾਨਕ ਸਾਹਿਬ ਦੀ ਕੁਖ ਵਿਚੋਂ ਨਿਕਲੀ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦੀ ਗੋਦ ਵਿਚ ਪਲੀ ਹੈ। ਹਿੰਦੂਆਂ ਵਿਚੋਂ ਨਿਕਲੇ ਆਖਣ ਵਾਲੇ ਖ਼ੁਦ ਹਿੰਦੂ ਹਨ ਅਤੇ ਹਿੰਦੂ ਕੌਮ ਦੇ ਹਾਮੀ ਹਨ। ਹਿੰਦੂ ਇਕ ਗ਼ੁਲਾਮ ਕੌਮ ਹੈ। ਧੁਰ ਤੋਂ ਗ਼ੁਲਾਮ ਹੀ ਚਲੀ ਆਉਂਦੀ ਹੈ। ਅਜਿਹੀ ਗ਼ੁਲਾਮ ਕੌਮ ਦੀ ਸ਼ਫ਼ਾਇਤ (ਓਟ) ਢੂੰਡਣ ਵਾਲੇ ਲੋਕ ਗੁਲਾਮਾਂ ਦੇ ਗ਼ੁਲਾਮ ਹਨ। ਉਨ੍ਹਾਂ ਨੂੰ ਚੜ੍ਹਦੀ ਕਲਾ ਕਿਥੇ? ਤਿਨ੍ਹਾਂ ਨੂੰ "ਸਿਰ ਊਪਰਿ ਠਾਢਾ ਗੁਰੁ ਸੂਰਾ"* ਨਜ਼ਰ ਹੀ ਨਹੀਂ ਆਉਂਦਾ। ਤਿਨ੍ਹਾਂ ਦੇ ਕਾਰਜ ਕਿਥੋਂ ਅਤੇ ਕਿਕੂੰ ਪੂਰੇ ਹੋਣੇ ਹਨ?

ਸਤਿਗੁਰੂ ਤਿਨ੍ਹਾਂ ਦਾ ਹੀ ਸਹਾਈ ਹੁੰਦਾ ਹੈ ਜੋ ਸਤਿਗੁਰੂ ਸੂਰਮੇ ਨੂੰ ਸਦਾ ਸੀਸ ਉਤੇ ਕਾਇਮ ਦਾਇਮ ਜਾਣਦੇ ਹਨ। ਤਿਨ੍ਹਾਂ ਚੜ੍ਹਦੀ ਕਲਾ ਵਾਲੇ ਸਿੰਘ ਸੂਰਮਿਆਂ ਦੇ ਸੀਸ ਉਤੇ ਛਿਆਨਵੇਂ ਕਰੋੜ ਗੁਰੂ ਕੀਆਂ ਗੁਪਤ ਸ਼ਹੀਦੀ ਫ਼ੌਜਾਂ ਸਾਵਧਾਨ ਹੋ ਕੇ ਸਦਾ ਪਹਿਰਾ ਦਿੰਦੀਆਂ ਹਨ। ਅਜਿਹੇ ਸਿੰਘਾਂ ਸੂਰਮਿਆਂ ਦੇ ਆਤਮਾ ਅੰਦਰ ਹੀ ਗੁਰੂ ਕੀ ਸੂਰਮਤ-ਕਲਾ ਵਰਤਦੀ ਹੈ। ਅਜਿਹੇ ਕਲਾਧਾਰੀ ਸੂਰਮੇ ਸਿੰਘਾਂ ਅੰਦਰ ਗੁਰੂ ਨੇ ਆਪ ਵਰਤਣਾ ਹੈ। ਜਦੋਂ ਨੇੜੇ ਤੇੜੇ ਇਹ ਸਮਾਂ ਢੁਕ ਆਇਆ ਤੇ ਖ਼ਾਲਸਾ ਕੌਮ ਅੰਦਰਿ ਇਸ ਜ਼ਾਹਿਰੀ ਕਲਾ ਦਾ ਪਰਤੱਖ ਜ਼ਹੂਰ ਪੁਰ-ਨੂਰ ਵਰਤ ਗਿਆ, ਉਸ ਛਿਨ ਅੰਦਰਿ ਤੱਤਕਾਲ ਹੀ ਖ਼ਾਲਸਈ ਹਲੇਮੀ ਰਾਜ ਹੋ ਜਾਏਗਾ। ਜ਼ਰੂਰ ਹੋਏਗਾ! ਹੋ ਕੇ ਰਹੇਗਾ। ਸ੍ਰੀ ਖੜਗੇਸ਼ ਗੁਰੂ, ਸਤਿਗੁਰੂ ਦਸਮੇਸ਼ ਜੀ ਦੀ ਜ਼ਾਹਿਰ ਕਲਾ ਵਰਤੇਗੀ। ਉਸ ਦਾ ਜ਼ਹੂਰ ਘਟਿ ਘਟਿ ਅੰਦਰ ਆ ਅਵਤਰੇਗਾ। ਇਉਂ ਗੁਰੂ ਅਵਤਾਰ ਧਾਰਨ ਦੇ ਤੱਤ ਆਦਰਸ਼ੀ ਅਰਥ ਜ਼ਹੂਰ ਪਜ਼ੀਰ ਹੋਣਗੇ।

ਖ਼ਾਲਸਾ ਜੀ ਦੀ ਫ਼ਤਹ ਖੜਗ ਦੇ ਆਸਰੇ ਹੈ, ਨਾਮ ਖੰਡੇ ਦੇ ਆਸਰੇ ਹੈ। ਏਸੇ ਨਾਮ-ਖੰਡੇ ਨੇ ਜੋਤਿ-ਤੇਜਸ੍ਵੀ ਖੰਡਾ ਬਣ ਜਾਣਾ ਹੈ। ਏਸੇ ਜੋਤਿ-ਤੇਜਸ੍ਵੀ ਖੰਡੇ ਦੇ ਖੜਕਾਉਣ ਲਈ ਸ੍ਰੀ ਖੜਗੇਸ਼ ਗੁਰੂ ਦਸਮੇਸ਼ ਜੀ ਨੇ ਖ਼ਾਲਸਾ ਕੌਮ ਨੂੰ ਸਾਜਿਆ ਹੈ। ਏਸੇ ਖੜਗੇਸ਼ ਖੰਡੇ ਦਾ ਨਾਮ ਭਗਉਤੀ ਹੈ, ਜਿਸ ਦੀ ਟੇਕ ਵਿਚ, ਜਿਸ ਦੀ ਗੋਦ

---

*ਗਉੜੀ ਸੁਖਮਨੀ ਮ: ੫, ॥੭॥ (੨੨), ਪੰਨਾ ੨੯੩

ਵਿਚ ਖ਼ਾਲਸੇ ਨੇ ਰਹਿਣਾ ਹੈ। ਜਿਸ ਭਗਉਤੀ ਰੂਪ ਖੜਗ ਖੰਡੇ ਨੂੰ ਖ਼ਾਲਸਾ ਜੀ ਨੇ ਸਦਾ ਗੋਦ ਵਿੱਚ ਰੱਖਣਾ ਹੈ, ਸੀਸ ਤੇ ਰੱਖਣਾ ਹੈ, ਸੀਸ ਤੇ ਸਤਿਕਾਰਨਾ ਹੈ, ਸੀਸ ਤੇ ਨਮਸਕਾਰਨਾ ਹੈ, ਸੁਆਸ ਸੁਆਸ ਚਿਤਾਰਨਾ ਹੈ। ਹਰ ਅੜੇ ਸਮੇਂ, ਦੁਖ ਸੁਖ ਸਮੇਂ, ਸਾਸ ਗ੍ਰਾਸ ਭਗਉਤੀ ਨੂੰ ਆਪਣਾ ਆਦਰਸ਼, ਵਿਲੱਖਣੀ ਉਦੇਸ਼ ਬਣਾ ਕੇ ਸਲਾਹੁਣਾ ਹੈ। ਅਰਦਾਸੇ ਵਿਚ ਅਰਦਾਸਾਉਣਾ ਹੈ। ਸਭ ਤੋਂ ਪ੍ਰਿਥਮ ਇਸ ਭਗਉਤੀ ਨੂੰ ਹੀ ਮੁਖ ਰਖ ਕੇ ਸਾਰੇ ਕਾਰਜ ਰਾਸ ਕਰਨ ਦੀ ਅਰਦਾਸ ਸੰਭਾਲਣੀ ਸੰਵਾਰਨੀ ਹੈ। ਸ੍ਰੀ ਦਸਮੇਸ਼ ਜੀ ਨੇ ਇਹ ਅਰਦਾਸ ਸਾਨੂੰ ਸਿਖਲਾਈ। ਅਰਦਾਸ ਵਿਚ 'ਪ੍ਰਿਥਮ ਭਗਉਤੀ' ਪਦ ਉਚਾਰ ਉਚਰਾਇ ਕੇ, ਕੋਈ ਦੇਵੀ ਪੂਜਾ ਨਹੀਂ ਦ੍ਰਿੜ੍ਹਾਈ। ਐਸਾ ਖ਼ਿਆਲ ਸਿਰਫ਼ ਕੰਬਖ਼ਤ ਤੇ ਕੱਚ-ਘਰੜ ਖ਼ਿਆਲੀਆਂ ਦਾ ਹੈ ਕਿ ਸ੍ਰੀ ਦਸਮੇਸ਼ ਜੀ ਦੀ ਦ੍ਰਿੜ੍ਹਾਈ ਭਗਉਤੀ ਦੇਵੀ ਹੈ। ਖ਼ਾਲਸਈ ਅਰਦਾਸੇ ਵਿਚ ਚੜ੍ਹਦੀ ਕਲਾ ਕੇਵਲ ਖੜਗ ਰੂਪ ਭਗਉਤੀ ਸਰੂਪ ਵਿਚ ਹੀ ਹੈ, ਨਹੀਂ ਤਾਂ ਨਿਰੀ ਢਹਿੰਦੀ ਕਲਾ ਹੈ।

ਭਗਉਤੀ ਪਦ ਦੇ ਇਸ ਉੱਚ ਆਦਰਸ਼ੀ ਸ੍ਰੀ ਦਸਮੇਸ਼ ਅਰਦਾਸ ਉਦੇਸ਼ ਤੋਂ ਊਣੇ ਤੇ ਮੁਨਹਰਫ਼ ਬੇਮੁਖ ਲੋਗ ਸਦਾ ਢਹਿੰਦੀ ਅਤੇ ਨਿਘਰਦੀ ਕਲਾ ਵਿਚ ਹੀ ਰਹਿਣਗੇ। ਉਨ੍ਹਾਂ ਨੂੰ ਨਾ ਰਾਜ-ਭਾਗ ਪ੍ਰਾਪਤ ਹੋਣਾ ਹੈ, ਨਾ ਉਨ੍ਹਾਂ ਦਾ ਪ੍ਰਮਾਰਥ ਸੰਵਰਨਾ ਹੈ, ਨਾ ਉਨ੍ਹਾਂ ਦਾ ਕੋਈ ਕਾਰਜ ਰਾਸ ਹੋਣਾ ਹੈ।

ਸ੍ਰੀ ਦਸਮੇਸ਼ ਜੀ ਦੇ ਸਿਖਾਂ ਪ੍ਰਤੀ ਸ੍ਰੀ ਮੁਖਵਾਕ, ਅਰਦਾਸ ਦਾ ਧੁਰਵਾ ਇਉਂ ਬੰਨ੍ਹ ਕੇ ਦਿਖਾਉਂਦੇ ਹਨ, ਸਿਖਾਉਂਦੇ ਹਨ। ਸਭ ਤੋਂ ਪਹਿਲਾਂ ਪਰ-ਉਪਕਾਰ ਦੀ ਸੂਰਮਤਾ ਭਿੰਨੀ ਔਜ ਮੌਜ ਵਿਚ ਚੜ੍ਹਦੀ ਕਲਾ ਦੀ ਸਪਿਰਟ-ਜਗਾਇਨੀ-ਖੜਗ, ਖੰਡੇ-ਮਈ ਭਗਉਤੀ ਨੂੰ ਸਨਮੁਖ ਅਰਥ ਚਿਤਾਇੰਦੇ ਹਨ। ਇਸ ਚਿਤਵਨੀ ਨੂੰ ਹੀ ਪ੍ਰਿਥਮ ਭਗਉਤੀ ਸਿਮਰਨਾ ਦਸਦੇ ਹਨ। ਇਸ ਸਿਮਰਨੌਂਜ ਨੂੰ ਮੁਖ ਮੰਤਵ ਰਖਦੇ ਹੋਏ ਫ਼ੁਰਮਾਉਂਦੇ ਹਨ ਕਿ "ਗੁਰੂ ਨਾਨਕ ਲਈਂ ਧਿਆਇ"। ਹੇ ਅਰਦਾਸ ਕਰਨਹਾਰੇ ! ਤੂੰ ਧਿਆਇ ਲਈਂ। 'ਲਈ' ਦੀ ਈੜੀ ਨੂੰ ਜੋ ਬਿਹਾਰੀ ਹੈ, ਉਹ ਬਿੰਦੇ ਸੰਯੁਕਤ ਹੈ। ਇਸ ਬਿਧ ਗੁਰੂ ਨਾਨਕ ਦੇ ਦਸੋਂ ਜਾਮਿਆਂ ਨੂੰ ਅਰਦਾਸ ਵਿਚ ਧਿਆਉਣਾ ਹੈ, ਚੜ੍ਹਦੀ ਕਲਾ ਵਿਚ ਧਿਆਉਣਾ ਹੈ, ਨਿਰਭੈ ਹੋ ਕੇ ਧਿਆਉਣਾ ਹੈ, ਖ਼ਾਲਸਈ ਸ਼ਾਂਤ-ਬੀਰਤਾ ਭਰੀ ਸਪਿਰਿਟ ਵਿਚ ਧਿਆਉਣਾ ਹੈ। ਗੀਦੀਆਂ ਵਾਲੀ ਮੁਰਦਾ ਸ਼ਾਂਤ-ਮਈ ਨੂੰ ਪਰਹਰਨ ਤੇ ਪਰਹਰਾਉਣ ਲਈ ਇਹ ਖ਼ਾਲਸਈ ਅਰਦਾਸ ਹੈ। ਖ਼ਾਲਸਈ ਨਾਅਰੇ ਜੈਕਾਰੇ ਭੀ ਸਾਰੇ ਇਸ ਬੀਰਤਾ ਭਰਪੂਰ (ਲੀਣੀ) ਸਪਿਰਿਟ ਵਿਚ ਉਚਾਰੇ ਜਾਂਦੇ ਹਨ। ਰੋਮ ਰੋਮ ਅੰਦਰ ਜਾਗਤਿ ਜੋਤਿ ਨੂੰ, ਘਟਿ ਸਪਿਰਿਟ ਨੂੰ ਉਭਾਰਨਾ, ਪੂਰਨ ਜਾਗਤਿ ਜੋਤਿ ਨੂੰ ਘਟ ਭੀਤਰ ਜਗਾਉਣਾ ਹੈ। ਇਉਂ ਨਿਰੋਲ ਖ਼ਾਲਸਾ ਸਦਵਾਣਾ ਹੈ। ਬਸ ਨਿਰੋਲ ਖ਼ਾਲਸੇ ਨੂੰ ਸਦਾ ਸ੍ਰੀ ਖ਼ਾਲਸੇਸ਼ ਦਸਮੇਸ਼

ਜੀ ਨੂੰ ਸਾਂਗੋ-ਪਾਂਗ ਪੇਖਣਾ ਨਿਰਖਣਾ ਹੈ।

ਸਤਿਗੁਰੂ ਦਸਮੇਸ਼ ਜੀ ਨੂੰ ਸਾਂਗੋ ਪਾਂਗ ਅੰਗਿ ਸੰਗਿ ਨਿਰਖਣ ਪੇਖਣਹਾਰੇ ਖ਼ਾਲਸਾ ਜੀ ਨੇ ਕਦੇ ਕਿਸੇ ਅਨਿ ਮਤਿ ਕੌਮ ਦਾ ਦੂਬੈਲ ਨਹੀਂ ਹੋਣਾ। ਇਸ ਦੂਬੈਲਤਾ ਦੀ ਕੁਰੀਤ, ਰੀਤ, ਕੁਰੀਤ ਜਿਨ੍ਹਾਂ ਸਿਖ ਸਦਾਵਣ-ਹਾਰੇ ਪ੍ਰਾਣੀਆਂ ਅੰਦਰਿ ਵਰਤਦੀ ਹੈ, ਤਿਨ੍ਹਾਂ ਪ੍ਰਾਣੀਆਂ ਪ੍ਰਥਾਇ ਹੀ ਸਤਿਗੁਰੂ ਨੇ ਫ਼ੁਰਮਾਇਆ ਹੈ ਕਿ "ਮੈਂ ਨ ਕਰੋਂ ਇਨ ਕੀ ਪ੍ਰਤੀਤ"†। ਤਿਨ੍ਹਾਂ ਦੂਬੈਲ-ਪੰਥੀਆਂ ਦੇ ਰਾਜ ਸਾਜ ਵੀ ਸਭ ਖੁਸ ਜਾਣੇ ਹਨ, ਆਨ ਸ਼ਾਨ ਆਬਰੂਈਆਂ ਵੀ ਸਭ ਮੁਸਿ ਜਾਣੀਆਂ ਹਨ। ਫ਼ੈਜ਼ਯਾਬ (ਕਿਰਤਾਰਥ) ਤਿਨ੍ਹਾਂ ਨੇ ਤਦੋਂ ਹੀ ਹੋਣਾ ਹੈ ਜਦੋਂ ਮੁੜ ਕੇ ਫੇਰ ਗੁਰੂ ਨਾਨਕ ਦਸਮੇਸ਼ ਜੀ ਦਾ ਆਸਰਾ ਪਰਨਾ ਤਿਨ੍ਹਾਂ ਨੇ ਲੈਣਾ ਹੈ।

ਦੇਗ਼ ਤੇਗ਼ ਫ਼ਤਹ ਨੁਸਰਤ ਬੇਦਰੰਗ ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

---

†ਸਰਬ ਲੋਹ ਗ੍ਰੰਥ ਚੋਂ

## ੧੬

# ਸ੍ਰੀ ਦਸਮੇਸ਼ ਜੀ ਦਾ ਆਦਰਸ਼

ਆਮ ਲੋਕਾਂ ਦਾ ਖ਼ਿਆਲ ਹੈ ਅਤੇ ਬਹੁਤ ਸਾਰੇ ਨਵੀਨ ਰਵਸ਼ ਦੇ ਸਿੱਖਾਂ ਨੂੰ ਭੀ ਇਹ ਭੁਲੇਖਾ ਲੱਗਿਆ ਹੋਇਆ ਹੈ ਕਿ ਸ੍ਰੀ ਦਸਮੇਸ਼ ਜੀ ਸਾਹਿਬ ਦਾ ਆਦਰਸ਼ ਦੂਜੇ ਗੁਰੂ ਸਾਹਿਬਾਨ ਦੇ ਆਦਰਸ਼ ਨਾਲੋਂ ਅੱਡਰਾ ਹੈ। ਬਹੁਤ ਸਾਰੇ ਲੋਕ ਕਈ ਵਾਰੀ ਇਹ ਭੀ ਕਹਿ ਦਿਆ ਕਰਦੇ ਹਨ ਕਿ ਸ੍ਰੀ ਗੁਰੂ ਛੇਵੀਂ ਪਾਤਸ਼ਾਹੀ ਅਤੇ ਗੁਰੂ ਦਸਮੇਸ਼ ਸਾਹਿਬ ਜੀ ਦਾ ਆਦਰਸ਼ ਤਾਂ ਇੱਕੋ ਹੀ ਹੈ ਅਤੇ ਬਾਕੀ ਅੱਠੇ ਸਤਿਗੁਰੂ ਸਾਹਿਬਾਂ ਦਾ ਆਦਰਸ਼ ਇਨ੍ਹਾਂ ਤੋਂ ਭਿੰਨ ਅਤੇ ਵੱਖਰਾ ਹੈ।

ਅਜਿਹੇ ਸੱਜਣਾਂ ਨੂੰ ਇਹ ਧੋਖਾ ਲਗਦਾ ਹੈ। ਅਤੇ ਇਹ ਆਦਰਸ਼-ਮਿਸ਼ਨੀ ਫ਼ਰਕ ਇਸ ਕਰਕੇ ਓਹਨਾਂ ਨੂੰ ਭਾਸਦਾ ਹੈ ਕਿ ਓਹਨਾਂ ਦੇ ਭਾ ਦਾ ਇਹਨਾਂ ਦੋਹਾਂ ਗੁਰੂ ਸਾਹਿਬਾਨ ਨੇ ਤਾਂ ਤਲਵਾਰ ਚੁੱਕੀ ਅਤੇ ਬਾਕੀ ਅੱਠੇ ਗੁਰੂ ਸਾਹਿਬਾਨ ਸ਼ਾਂਤਮਈ ਰਹੇ।

ਓਹਨਾਂ ਨੂੰ ਇਹ ਪਤਾ ਨਹੀਂ ਕਿ ਆਦਰਸ਼ ਦਾ ਅਸਲੀ ਭਾਵ ਕੀ ਹੈ ? ਸ਼ਾਂਤ-ਮਈ ਰਹਿਣਾ ਅਥਵਾ ਤਲਵਾਰ ਚੁੱਕਣਾ ਵਾਸਤਵੀ ਆਦਰਸ਼ ਨਹੀਂ, ਜਿਸ ਕਾਰਨ ਕਿ ਗੁਰੂ ਸਾਹਿਬਾਨ ਨੇ ਅਵਤਾਰ ਧਾਰਨ ਕੀਤਾ। ਨਿਰੋਲ ਸ਼ਾਂਤਮਈ ਰਹਿਣਾ ਅਥਵਾ ਤਲਵਾਰ ਹੀ ਗਹਿਣਾ ਕੋਈ ਉੱਚਾ ਸੁੱਚਾ ਅਤੇ ਸੱਚਾ ਆਦਰਸ਼ ਨਹੀਂ।

ਦਸੋਂ ਗੁਰੂ ਸਾਹਿਬਾਨ ਦਾ ਇੱਕੋ ਸਾਂਝਾ ਆਦਰਸ਼ ਹੈ ਅਤੇ ਇਹ ਆਦਰਸ਼ ਆਨ ਮੱਤ-ਮਤਾਂਤ੍ਰਾਂ ਦੇ ਆਗੂਆਂ ਅਤੇ ਰੀਫ਼ਾਰਮਰਾਂ ਨਾਲੋਂ ਉੱਚਾ ਅਤੇ ਵਿਲੱਖਣ ਆਦਰਸ਼ ਹੈ। ਇਸ ਵਿਲੱਖਣ ਆਦਰਸ਼ ਦੇ ਆਦਰਸ਼ੀ ਗੁਰੂ ਸਾਹਿਬਾਨ, ਦਸੇ ਗੁਰ ਸਾਹਿਬਾਨ ਦੀ ਵਜੂਦ ਵਿਸ਼ੇਸ਼ਤਾ ਹੀ ਆਮ ਸੰਸਾਰੀਆਂ ਨਾਲੋਂ ਵਿਲੱਖਣ ਹੈ। ਇਸ ਵਿਲੱਖਣਤਾ ਦਾ ਸ਼ੁਧ ਸਰੂਪ ਲਖਸ਼ ਇਸ ਗੁਰਵਾਕ ਅੰਦਰ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ...॥੨॥

(੪॥੭॥੫੪) ਸੂਹੀ ਮਹਲਾ ੫, ਪੰਨਾ ੭੪੯

ਗੁਰੂ ਸਾਹਿਬਾਨ ਦਾ ਆਗਮਨ ਆਮ ਸੰਸਾਰੀਆਂ ਵਤ ਚਉਰਾਸੀ ਭੁਗਤਣ ਲਈ ਨਹੀਂ, ਸਗੋਂ ਚਉਰਾਸੀ ਭੁਗਤਾਉਣ, ਅਰਥਾਤ ਚਉਰਾਸੀ ਕੱਟਣ ਲਈ ਹੈ।

ਜਿੱਥੇ ਗੁਰੂ ਸਾਹਿਬਾਨ ਦਾ ਆਗਮਨ ਵਿਲੱਖਣ ਹੈ, ਉੱਥੇ ਗੁਰੂ ਸਾਹਿਬਾਨ ਦਾ ਆਦਰਸ਼ ਭੀ ਵਿਲੱਖਣ ਹੈ। ਪਰਉਪਕਾਰ ਭੀ ਗੁਰੂ ਸਾਹਿਬਾਨ ਦਾ ਵਿਲੱਖਣ ਹੈ। ਸੋਸ਼ਲ ਰੀਫ਼ਾਰਮਰਾਂ ਵਾਲਾ ਸ਼ੁਸ਼ਕ ਉਪਕਾਰ ਨਹੀਂ। ਦੇਸ਼-ਭਗਤੀ ਵਾਲਾ ਰਾਜ-ਤ੍ਰਿਸ਼ਨਾਲੂ ਉਪਕਾਰ ਨਹੀਂ। ਪ੍ਰਸਿੱਧਤਾ ਵਾਲਾ ਨਿਰਾ ਆਚਾਰ-ਸੁਧਾਰ ਡੀਂਗ-ਮਾਰ ਉਪਕਾਰ ਨਹੀਂ। ਗੁਰੂ ਸਾਹਿਬਾਨ ਦਾ ਪਰਉਪਕਾਰ ਨਿਰਾ ਮੁਕਤਿ-ਨਿਰਬਾਨ-ਜੁਗਤੀ-ਉਪਕਾਰ ਨਹੀਂ, ਗੁਰੂ ਸਾਹਿਬਾਨ ਦਾ ਆਦਰਸ਼ਕ ਉਪਕਾਰ "ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ" ਗੁਰਵਾਕ ਦੇ ਨਾਲ ਲਗਦੀ ਅਗਲੀ ਤੁਕ:–

ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

ਅੰਦਰ ਅੰਕ੍ਰਿਤ ਹੈ। ਆਤਮ ਦਾਨ ਦੇ ਕੇ ਪ੍ਰਾਣੀ ਮਾਤ੍ਰ ਨੂੰ ਪ੍ਰਮਾਤਮਾ ਦੀ ਭਗਤੀ ਲਾਇਨਿ ਕਰਕੇ "ਹਰਿ ਸਿਉ ਲੈਨਿ ਮਿਲਾਏ" ਵਾਲੀ ਸਭ ਤੋਂ ਉੱਚੀ ਦਾਤਿ ਬਖ਼ਸ਼ਸ਼ ਵਿਚ ਹੈ। ਇਹ ਗੁਰੂ ਸਾਹਿਬਾਨ ਦਾ ਆਦਰਸ਼ ਵਿਲੱਖਣੀ ਮੇਅਰਾਜ (ਮਰਾਤਬਾ) ਹੈ।

ਇਸੇ ਆਦਰਸ਼ ਦੇ ਪਰਉਪਕਾਰ ਨੂੰ ਲੈ ਕੇ ਸ੍ਰੀ ਗੁਰੂ ਦਸਮੇਸ਼ ਜੀ ਗੁਰੂ ਨਾਨਕ ਜਾਮੇ ਵਿਚ ਅਵਤਰੇ ਅਤੇ ਏਸੇ ਦੀ ਆਦਰਸ਼ ਤਕਮੀਲ (ਪੂਰਤੀ) ਨੂੰ ਤੋੜ ਪੁਜਾਵਣ ਹਿਤ ਗੁਰੂ ਨਾਨਕ ਦਸਮੇਸ਼ ਦਸੋਂ ਗੁਰੂ ਜਾਮਿਆਂ ਵਿੱਚ ਪਰਗਟ ਹੋਏ। ਏਸੇ "ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ" ਵਾਲੇ ਆਦਰਸ਼ਕ ਉਪਕਾਰ ਹਿਤ, ਇਹੋ ਆਦਰਸ਼ਕ ਉਪਕਾਰ-ਮਈ ਸੱਚਾ ਅਤੇ ਅਟੱਲ ਧਰਮ ਵਿਥਾਰਨ ਹਿਤ ਹਰ ਇੱਕ ਗੁਰੂ ਪਾਤਸ਼ਾਹੀ, ਸੱਚੀ ਪਾਤਸ਼ਾਹੀ ਦਾ ਅਵਤਾਰ ਜਗਤ ਵਿੱਚ ਹੋਇਆ। 'ਸੁੱਚੇ ਸੇਤੀ ਰਾਤੇ' ਜੀਅ ਦਾਨ ਬਖ਼ਸ਼ਾਤੇ ਸੱਚੇ ਪਾਤਸ਼ਾਹ ਦਸੇ ਗੁਰੂ ਸਾਹਿਬਾਨ ਨੇ ਸੱਚੀ ਪਾਤਸ਼ਾਹੀ ਦਾ ਸੱਚਾ ਅਮਰ ਵਰਤਾਇਆ।

**ਨਾਮ ਦਾ ਦੁਧਾਰਾ ਖੰਡਾ–**

ਇਸ ਅਮਰ ਵਰਤਾਉ ਨਮਿੱਤ ਗੁਰੂ ਸਾਹਿਬਾਨ ਨੇ ਨਾਮ ਦਾ ਦੁਧਾਰਾ ਖੰਡਾ ਖੜਕਾਇਆ। ਇਸ ਖੰਡੇ ਦੀ ਇੱਕ ਧਾਰ ਤਾਂ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਰੂਪੀ ਪੰਚਾਂ ਦੂਤਾਂ ਨੂੰ ਮਾਰ ਬਿਦਾਰ ਕੇ, ਕੋਟਿ ਅਸੰਖ ਪਾਪਾਂ ਦੇ ਕੱਟਣ ਲਈ ਸਮਰੱਥ ਹੋਈ ਅਤੇ ਦੂਜੀ ਧਾਰ ਨੇ ਜਗਿਆਸੂਆਂ ਦੇ ਘਟਾਂ ਅੰਦਰ ਆਤਮਕ ਜੋਤਿ ਜਗਾਵਣੀ ਜਾਗ ਲਾਇਆ। ਇਹ ਦੁਧਾਰਾ ਖੰਡਾ ਪੰਜਾਂ ਦੂਤਾਂ ਦੇ ਪੁੰਜ ਪਾਪਿਸ਼ਟ ਪ੍ਰਾਣੀਆਂ ਨੂੰ ਆਪਣੀ ਪਾਰਸ-ਕਲਾ ਦੁਆਰਾ ਸੋਧ ਕੇ ਬਾਰ੍ਹਾਂ-ਵੰਨੀ ਦੇ ਕੰਚਨ ਵਤ ਜਾਗਦੀ ਜੋਤਿ ਵਾਲੇ ਸ਼ੁੱਧ ਪੁੰਨਿ-ਆਤਮ-ਧਰਮੀ-ਜੀਵਨ ਵਿਚ ਪਲਟਾਉਣ ਹਿਤ ਇਕ ਜਾਵਦਾਨੀ ਕੀਮੀਆ (ਸਦੈਵੀ ਰਸਾਇਣ) ਸਾਬਤ ਹੋਇਆ।

ਨਾਮ ਦਾ ਖੰਡਾ ਖੜਕਾ ਕੇ ਗੁਰੂ ਸਾਹਿਬਾਨ ਨੇ ਧਰਮ ਅੰਸ਼ ਨੂੰ ਜਗਾਇਆ ਅਤੇ ਪਾਪ ਅੰਸ਼ ਨੂੰ ਦਮਨ ਕੀਤਾ। ਇਸ ਬਿਧਿ ਇਸ ਪਵਿੱਤਰ ਪਾਰਸ-ਖੰਡੇ ਦੀ ਕਲਾ

ਵਰਤਾ ਕੇ ਗੁਰੂ ਸਾਹਿਬਾਨ ਨੇ ਇਸ ਸੰਸਾਰ ਦੇ ਅਨੇਕ ਪ੍ਰਾਣੀਆਂ ਦੀ ਜੀਵਨ-ਮੁਕਤਿ-ਕਲਿਆਣ ਕੀਤੀ ਅਤੇ ਅਨੇਕਾਂ ਦੀ ਮਰਨ-ਮੁਕਤ-ਕਲਿਆਣ ਕੀਤੀ।

## ਜੀਵਨ-ਮੁਕਤ ਤੇ ਮਰਨ-ਮੁਕਤ–

ਜੀਵਨ-ਮੁਕਤ-ਕਲਿਆਣ ਤਿਨ੍ਹਾਂ ਦੀ ਕੀਤੀ, ਜਿਨ੍ਹਾਂ ਨੂੰ ਜੀਉਂਦੇ ਜੀਅ ਨਾਮ ਦੀ ਜੀਵਨ-ਬੂਟੀ ਦੇ ਕੇ ਅੰਤਰ ਜੋਤਿ-ਜਗੰਨੇ ਅਮਰ ਜੀਵਨ ਵਿੱਚ ਸੁਰਜੀਤ ਕੀਤਾ। ਤਿਨ੍ਹਾਂ ਉੱਤੇ ਤਾਂ ਜੀਉਂਦੇ-ਜੀਅ ਏਸੇ ਜਾਮੇ ਅੰਦਰ ਆਤਮ-ਰੰਗ ਲਾ ਕੇ ਪ੍ਰਮਾਤਮ-ਦਰਸ-ਪ੍ਰਕਾਸ਼ੀ ਨਦਰਾਂ ਮਿਹਰਾਂ ਕੀਤੀਆਂ, ਅਤੇ ਮਰਨ-ਮੁਕਤਿ ਕਲਿਆਣ ਉਨ੍ਹਾਂ ਦੀ ਕੀਤੀ ਜਿਨ੍ਹਾਂ ਨੂੰ :–

ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ਰਹਾਉ॥(੪॥੫)

ਮਾਰੂ ਮਹਲਾ ੫, ਪੰਨਾ ੧੦੦੦

ਦੇ ਭਾਵ ਅਨੁਸਾਰ ਚਲਾਣੇ ਸਮੇਂ ਪੂਰਨ ਆਤਮ ਪ੍ਰਕਾਸ਼ ਅਤੇ ਪ੍ਰਮਾਤਮ-ਦਰਸ-ਵਿਗਾਸ ਹੋਏ। ਜਿਵੇਂ ਜਿਵੇਂ ਅਤੇ ਜਿਸ ਜਿਸ ਜੀਵਨ ਅਵਸਥਾ ਵਿਖੇ ਨਾਮ ਦੇ ਅਮੋਘ ਬਾਣ ਲੱਗੇ ਤਿਵੇਂ ਤਿਵੇਂ ਅਤੇ ਉੱਥੇ ਉੱਥੇ ਹੀ ਕਲਿਆਣਕਾਰੀ-ਚੋਜ-ਕਲਾ ਵਰਤਾਈ ਗਈ ਸੀ। ਹਾਂ ਜੀ ! ਚੋਜੀ ਸਤਿਗੁਰੂ ਨੇ ਹਰੇਕ ਗੁਰ-ਜਾਮੇ ਵਿਚ ਪ੍ਰੇਮ ਦੇ ਬਾਣ ਵਾਹ ਕੇ ਹੀ ਕਲਿਆਣ ਕੀਤੀ ਹੈ। ਜਿਥੇ ਪਹਿਲੇ ਜਾਮੇ ਵਿੱਚ ਕੌਡੇ ਰਾਖਸ਼ ਜਹੇ ਮਹਾਂ ਬਿਖਾਦੀ ਦੁਸ਼ਟ ਅਪਵਾਦੀ ਦੀ ਦੁਸ਼ਟਤਾ ਦਮਨ ਕਰ ਕੇ, ਨਾਮ ਦਾ ਖੰਡਾ ਖੜਕਾ ਕੇ ਉਸ ਦੀ ਕਲਿਆਣ ਕੀਤੀ ਹੈ ਉਥੇ ਛੇਵੇਂ ਜਾਮੇ ਵਿਚ ਪੈਂਦੇ ਖ਼ਾਂ ਜਹੇ ਹੈਂਕੜਬਾਜ਼ਾਂ ਦੀ ਦੁਧਾਰੇ ਖੰਡੇ ਦੁਆਰਾ ਕਲਾਧਾਰੀ ਸਤਿਗੁਰੂ ਨੇ ਕਲਿਆਣ ਕੀਤੀ। ਇਸੇ ਤਰ੍ਹਾਂ ਪ੍ਰੇਮ ਦੇ ਕਲਾਧਾਰੀ ਬਾਣ ਵਾਹ ਕੇ ਦਸਵੇਂ ਜਾਮੇ ਵਿੱਚ ਸ੍ਰੀ ਗੁਰੂ ਕਲਗੀਧਰ ਜੀ ਨੇ ਸ਼ੱਤਰੂ-ਦਲ ਦਾ ਸ਼ੱਤਰਪਣ ਤੋੜ, ਰੱਬੀ ਮੰਜ਼ਲਾਂ ਦੀ ਪ੍ਰੇਮ-ਤਾਰ ਵਿਖੇ ਜੋੜਿਆ।

ਭੁੱਲਿਓ ਲੋਕੋ ! ਕੀ ਇਹ ਸ਼ੱਤਰਤਾ ਦੇ ਬਾਣ ਸਨ, ਜੋ ਸ੍ਰੀ ਦਸਮੇਸ਼ ਜੀ ਨੇ ਸ਼ੱਤਰੂ ਦਲ ਤੇ ਵਾਹੇ ? ਨਹੀਂ ! ਨਹੀਂ !! ਇਹ ਤਾਂ ਕਲਿਆਣ-ਦਾਤੇ ਪ੍ਰੇਮ ਦੇ ਅਮੋਘ ਛਾਂਦੇ ਸਨ, ਜੋ ਵਡਭਾਗਿਆਂ ਨੂੰ ਮਿਲੇ। ਇਤਿਹਾਸ ਇਸ ਗੱਲ ਦੀ ਸ਼ਾਹਦੀ ਦਿੰਦਾ ਹੈ ਕਿ ਜਿਸ ਜਿਸ ਜੋਧੇ ਨੂੰ ਸ੍ਰੀ ਦਸਮੇਸ਼ ਧਨੁਖਧਾਰੀ ਦੇ ਤੇਜ-ਪਾਰਸੀ-ਮੁਖੀ ਵਾਲੇ ਬਾਣ ਲੱਗੇ ਤਿਸ ਤਿਸ ਦੇ ਹਿਰਦੇ ਵਿੱਚ ਪ੍ਰੇਮ ਦੀ ਝਰਨਾਹਟ ਫਿਰ ਗਈ ਤੇ ਤਿਸ ਤਿਸ ਨੂੰ ਹੀ ਬਿਸਮਾਦ ਰਸ ਦੇ ਅਗਾਧ ਸੁਆਦ ਆਏ। ਪੀੜਾ ਦੇ ਥਾਉਂ ਪ੍ਰੇਮ-ਨਿਮਗਨਤਾ ਹੋਈ। 'ਹਾਇ, ਉਫ਼' ਦੀ ਥਾਉਂ 'ਵਾਹੁ ਵਾਹੁ, ਧੰਨ ਧੰਨ' ਦੀ ਸੁਰ ਭਰੀ ਅਵਾਜ਼ ਮੁੱਖ ਤੋਂ ਨਿਕਲੀ। ਪ੍ਰੇਮ ਪਦਾਰਥ ਤੋਂ ਸੁੰਞੇ, ਗੁਰੂ ਸ਼ਰਧਾ ਤੋਂ ਵਿਰਵੇ ਖ਼ੁਸ਼ਕ ਫ਼ਿਲਾਸ-ਫ਼ਰਾਂ ਨੂੰ ਪ੍ਰੇਮ ਦੀ ਫ਼ਿਲਾਸਫ਼ੀ ਦਾ ਕੀ ਪਤਾ ? ਏਸ ਪ੍ਰੇਮ ਦੀ ਸਾਰ ਭਾਈ ਨੰਦ ਨਾਲ ਸਾਰਖੇ ਆਰਫ਼ ਹੀ ਜਾਣਨ, ਜਿਨ੍ਹਾਂ ਨੂੰ ਕਿ :–

*ਮਾ ਨਮੇ ਆਰੇਮ ਤਾਬੇ, ਗ਼ਮਜ਼ਾ-ਏ ਮਿਯਗਾਨਿ ਊ ॥
ਯਕ ਨਿਗਾਹਿ ਜਾਂ ਫ਼ਿਜ਼ਾਇਸ਼, ਬਸ ਬਵੱਦ ਦਰਕਾਰਿ ਮਾ ॥
ਗ਼ਜ਼ਲ ਨੰਬਰ ੨

ਦੇ ਜ਼ਿੰਦਾ ਬਚਨ ਅਨੁਸਾਰ ਸ੍ਰੀ ਦਸਮੇਸ਼ ਜੀ ਦੀ ਇੱਕ ਨਿਗਾਹੇ-ਮੁਬਾਰਕ ਦਾ ਇੱਕ ਬਾਣ ਹੀ ਜਾਨ ਪਾਉਣ ਵਾਲਾ ਪ੍ਰਤੀਤ ਹੁੰਦਾ ਹੈ। ਨਜ਼ਰੇ ਮੁਕੱਦਸ ਦੇ ਪਾਰਸ ਪ੍ਰੇਮ-ਤੀਰ ਵਿੱਚ ਇੱਕ ਅਬਦੀ ਜ਼ੀਸਤ (ਸਦੈਵੀ ਜੀਵਨ) ਦੇਣ ਵਾਲੀ ਜ਼ਿੰਦਾ ਕਰਾਮਾਤ ਅਤੇ ਪਾਕ ਤਾਸੀਰ ਕੇਵਲ ਉਨ੍ਹਾਂ ਨਦਰੀ ਨਦਰ ਨਿਹਾਲ ਹੋ ਕੇ ਨਦਰਿਸ਼ਟ ਜਨਾਂ ਨੂੰ ਹੀ ਮਨ ਬਚ ਕ੍ਰਮ ਕਰਕੇ ਪ੍ਰਤੀਤ ਹੋਈ ਹੈ, ਜਿਨ੍ਹਾਂ ਉੱਤੇ ਕਿ ਭੂਤ ਭਵਾਨ ਵਿਖੇ ਇਹ ਨਦਰ ਸੱਚ ਮੁੱਚ ਅਤੇ ਪਰਤੱਖ ਵਾਪਰੇ ਤਜਰਬੇ ਵਿੱਚ ਹੋਈ ਹੈ। ਉਹ ਪਾਰਸ-ਕਲਾ ਵਾਲੇ ਸੱਚੇ ਕੀਮੀਆਗਰ ਪਾਤਸ਼ਾਹ ਦੇ ਕਰ-ਕੰਵਲਾਂ ਨਾਲ ਸਪੱਰਸ਼ੇ ਗਏ। ਸਰਬਲੋਹੀ ਬਾਣ ਭੀ ਅਣਿਆਲੇ ਨੂਰ ਤੇਜਸ੍ਵੀ ਪ੍ਰੇਮ-ਬਾਣ ਹੋ ਗਏ। ਤਿਨ੍ਹਾਂ ਦੀ ਪੀੜਾ ਕਿਸ ਨੂੰ? ਤਿਨ੍ਹਾਂ ਨੇ ਕਿਸੇ ਨੂੰ ਕੀ ਘਾਇਲ ਕਰਨਾ ਤੇ ਕੀ ਮਾਰ ਮੁਕਾਉਣਾ? ਤਿਨ੍ਹਾਂ ਨੂੰ ਤਾਂ ਜ਼ੀਸਤ ਅਬਦੀ (ਸਦੈਵੀ ਜੀਵਨੀ) ਹਾਸਲ ਹੋ ਗਈ। ਹਾਂ ਜੀ! ਸ੍ਰੀ ਦਸਮੇਸ਼ ਸਾਹਿਬ ਸੱਚੇ ਪਾਤਸ਼ਾਹ ਸੱਚ ਮੁੱਚ ਜੀਅ ਦਾਨ ਦੇਣ ਆਏ, ਮੋਇਆਂ ਨੂੰ ਅਮਰ ਕਰਾਉਣ ਆਏ।

ਰੱਬੀ ਗੁਰੂ ਅਵਤਾਰਾਂ, ਰੱਬ-ਰਹਿਮਤੀ ਪਾਰਸ-ਕਲਾ ਦੀਆਂ ਰਮਜ਼ਾਂ ਨੂੰ ਫੋਕ ਫ਼ਲਸਫ਼ੀਏ ਰੀਫ਼ਾਰਮਰ ਕੀ ਜਾਣਨ? ਤਿਨ੍ਹਾਂ ਦਾ ਸ੍ਰੀ ਦਸਮੇਸ਼ ਪਿਤਾ ਸੱਚੇ ਸਾਹਿਬ ਨੂੰ ਗੁਮਰਾਹ ਹੁੱਬਲ ਵਤਨ (Misguided Petriot) ਲਿਖ ਦੇਣਾ ਕਿੱਡੀ ਹੋਛੀ ਹਮਾਕਤ ਹੈ; ਪਰ ਓਹ ਥੱਪੜੇ ਮਤਸਰੀ ਕੀ ਕਰਨ! ਓਹਨਾਂ ਦੀ ਅਲਪੱਗ ਬੁੱਧ ਹੀ ਏਤਨੀ ਹੈ। ਸਰਬੱਗ ਪੁਰਸ਼ਾਂ ਦੀ ਸਾਰ ਜੇ ਅਲਪੱਗ ਰੀਫ਼ਾਰਮਰ ਜਾਣ ਸਕਣ ਤਾਂ ਸਰਬੱਗਤਾ ਦੀ ਕਦਰ ਸਸਤ-ਮੁੱਲੀ ਨਾ ਹੋ ਜਾਏ? ਸ੍ਰੀ ਦਸਮੇਸ਼ ਜੀ ਦਾ ਆਦਰਸ਼ ਬੜਾ ਉੱਚਾ ਹੈ। ਇਸ ਉੱਚ ਔਜ ਨੂੰ ਨੀਵੀਂ ਅਕਲ ਵਾਲੇ ਅਲਪੱਗ ਜੀਵ ਕੀ ਪਛਾਨਣ? ਗੁਰਸਿੱਖਾਂ ਨੂੰ ਅਜਿਹਾ ਉੱਚਾ ਸੁੱਚਾ ਆਦਰਸ਼ ਛੱਡ ਕੇ ਆਨ ਅਲਪੱਗ ਰੀਫ਼ਾਰਮਰਾਂ ਦੇ ਤੁਛ ਆਦਰਸ਼ ਉੱਤੇ ਚੱਲਣਾ ਅਧੋਗਤੀ ਦੀ ਨਿਸ਼ਾਨੀ ਹੈ।

ਸ੍ਰੀ ਦਸਮੇਸ਼ ਜੀ ਦਾ ਆਦਰਸ਼ ਕੋਈ ਗੁੱਝਾ ਛਿਪਾ ਨਹੀਂ ਹੈ। ਆਪਣੇ ਸ੍ਰੀ ਮੁਖਵਾਕ ਦੁਆਰਾ ਹੀ ਸ੍ਰੀ ਦਸਮੇਸ਼ ਜੀ ਸਾਹਿਬ ਨੇ ਆਪਣਾ ਆਦਰਸ਼ ਇਸ ਬਿਧਿ ਵਰਨਣ ਕੀਤਾ ਹੈ :–

ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥
ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥

---

*ਅਸੀਂ ਉਸ ਕਲਗੀਧਰ ਦੇ ਨੇਤਰਾਂ ਦੇ ਇਕ ਇਸ਼ਾਰੇ ਦੀ ਤਾਬ ਭੀ ਨਹੀਂ ਲਿਆ ਸਕਦੇ। ਸਾਡੇ ਲਈ ਉਸ ਦੀ ਜੀਵਨ-ਦਾਤੀ ਮਿਹਰ ਦੀ ਇਕ ਤਕਣੀ ਹੀ ਕਾਫ਼ੀ ਹੈ।

ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥੪੩॥
ਬਚਿਤ੍ਰ ਨਾਟਕ, ਅਧਿਆਇ ੬

ਸ੍ਰੀ ਦਸਮੇਸ਼ ਜੀ ਦਾ ਧਰਮ ਅਤੇ ਧਰਮੀਆਂ ਦੀ ਰੱਖਿਆ ਕਰਨਾ ਅਤੇ ਪਾਪ ਤੇ ਪਾਪੀਆਂ ਨੂੰ ਮਾਰਿ ਬਿਦਾਰਨਾ ਕੇਵਲ ਇੱਕੋ ਮੁੱਖ-ਮੰਤਵੀ-ਆਦਰਸ਼ "ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ" ਦੀ ਵਿਆਖਿਆ ਹੈ। ਜੀਅ ਦਾਨ ਦੇ ਭਗਤੀ ਲਾਵਣਾ ਅਤੇ ਵਿਛੜੇ ਜਗਿਆਸੂਆਂ ਨੂੰ ਅਕਾਲ ਪੁਰਖ ਦਾ ਦਰਸ਼ਨ ਕਰਾਵਣਾ ਸਰਬ ਧਰਮਾਂ ਸਿਰ ਸ੍ਰੇਸ਼ਟ ਧਰਮ ਹੈ ਅਤੇ ਪਾਪ ਦਾ ਮਾਰ ਬਿਦਾਰਨਾ ਅਤੇ ਪਾਪੀਆਂ ਦਾ ਸੰਘਾਰਨਾ ਇੱਕੋ ਜਿਹਾ ਹੀ ਪੁੰਨ-ਧਰਮ ਹੈ। ਪੰਜਾਂ ਦੇ ਪੁੰਜ ਪਾਪਿਸ਼ਟ ਪ੍ਰਾਣੀਆਂ ਨੂੰ ਸੋਧਣਾ ਸਾਧਣਾ ਐਸਾ ਹੀ ਪ੍ਰਵਾਣੀਕ ਹੈ ਜੈਸਾ ਕਿ ਪੰਜ ਦੋਖਾਂ ਦਾ ਦਮਨ ਕਰਨਾ। ਅੰਦਰਲੇ ਪੰਜੇ ਮਹਾਂ ਬਲੀ ਦੂਤਾਂ ਨੂੰ ਬੱਧ ਕਰਨਾ ਐਸਾ ਹੀ ਪੁੰਨ-ਪੁੰਜ ਹੈ ਜੈਸਾ ਕਿ ਪੰਜਾਂ ਦੇ ਪੁੰਜ ਮੁਜੱਸਮ ਪੰਜਾਂ ਦੁਸ਼ਟਾਂ ਦਾ ਸੰਘਾਰਨਾ ਹੈ। ਪੰਜ ਵਿਕਾਰਾਂ ਦੇ ਮਾਰ ਬਿਦਾਰਨ ਦਾ ਸੱਚਾ ਢੋਆ ਨਾਮ ਦਾ ਖੰਡਾ ਹੈ ਅਤੇ ਪੰਜਾਂ ਦੇ ਪੁੰਜ ਹਤਿਆਰਿਆਂ ਦੇ ਸੋਧਣ ਦਾ ਸਾਧਨ ਭੀ ਪ੍ਰੇਮ ਦਾ ਖੜਗ ਹੈ, ਜੋ ਸਮੇਂ ਸਮੇਂ ਦੀ ਲੋੜ ਅਨੁਸਾਰ ਗੁਰੂ-ਜੋਤਿ-ਜਾਮਿਆਂ ਨੇ ਵਰਤ ਦਿਖਾਇਆ, ਪਰ ਆਦਰਸ਼ ਵਿੱਚ ਕੋਈ ਫ਼ਰਕ ਨਹੀਂ ਆਇਆ। ਕਿਉਂਕਿ ਦਸੇ ਗੁਰੂ ਸਾਹਿਬਾਨ ਦੀ ਅਸਲੀਅਤ ਇਹ ਹੈ :—

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ...॥੨॥
ਸਤੇ ਬਲਵੰਡ ਦੀ ਵਾਰ, ਪੰਨਾ ੯੬੬

੧੧

# ਸ੍ਰੀ ਦਸਮੇਸ਼ ਗੁਰੂ ਪਾਤਸ਼ਾਹ ਦਾ ਉੱਚਾ ਸੁੱਚਾ ਆਦਰਸ਼

ਇਹ ਕਹਿਣਾ ਬਿਲਕੁਲ ਲਗਵ (ਬੇਹੂਦਾ) ਹੈ, ਜੈਸਾ ਕਿ ਆਮ ਕਹਾਵਤ ਵਿਚ ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਕੇਵਲ ਹਿੰਦੂ ਧਰਮ ਰਖਸ਼ਕ ਸਨ ਅਤੇ ਹਿੰਦੂ ਧਰਮ ਦੇ ਹੀ ਗਦੀ ਪੀਰ ਸਦਾਂਵਦੇ ਸਨ।

ਆਪੋ ਆਪਣੇ ਖ਼ਿਆਲਾਂ ਅਨੁਸਾਰ ਕੋਈ ਕੁਛ ਕਹਿੰਦਾ ਫਿਰੇ, ਪਰੰਤੂ ਹੱਕ ਤਾਂ ਏਸ ਗੱਲ ਵਿਚ ਹੈ ਕਿ ਗੁਰੂ ਦਸਮੇਸ਼ ਪਾਤਸ਼ਾਹ ਹੱਕ-ਪ੍ਰਸਤ ਅਤੇ ਹੱਕ ਦੇ ਮੁਤਲਾਸ਼ੀਆਂ ਦੇ ਸੱਚੇ ਰਹਿਬਰ ਸਨ। ਉਨ੍ਹਾਂ ਦੇ ਪਾਸ ਜੋ ਸ਼ਖ਼ਸ ਭੀ ਹੱਕ-ਜੋਇੰਦਾ (ਸੱਚ ਦਾ ਢੂੰਡਾਊ) ਬਣ ਕੇ ਆਇਆ, ਉਸ ਨੂੰ ਹੀ ਸੱਚੇ ਪਾਤਸ਼ਾਹ ਨੇ ਹੱਕ-ਪ੍ਰਸਤ ਬਣਾ ਦਿਤਾ ਅਤੇ ਖ਼ੁਦਾਵੰਦ ਸੱਚੇ ਵਾਹਿਗੁਰੂ ਦੇ ਲੜ ਲਾਇਆ। ਗਹਿਰ ਗੰਭੀਰੇ ਮੱਚਦੇ ਜੰਗ ਸਮੇਂ ਭੀ ਗੁਰੂ ਸੱਚੇ ਪਾਤਸ਼ਾਹ ਨੇ ਧਰਮੀ ਲੋਕਾਂ ਦਾ ਅੰਗ ਪਾਲਿਆ ਅਤੇ ਰਾਜਸੀ ਰੁਹਬ ਦਾਬ ਦੀ ਕੁਛ ਪ੍ਰਵਾਹ ਨਹੀਂ ਕੀਤੀ।

ਮੱਚਦੇ ਘੋਰ ਜੰਗ ਵਿਚ ਇਕ ਮੁਸਲਮਾਨੀ ਜਰਨੈਲ ਸੈਦ ਬੇਗ ਮੁਸਲਮਾਨੀ ਫੋਜ ਵਿਚੋਂ ਨਿੱਖੜ ਕੇ ਸ਼ਿਰਫ਼ ਗੁਰੂ ਦਸਮੇਸ਼ ਜੀ ਦੇ ਦਰਸ਼ਨਾਂ ਨੂੰ ਆਇਆ। ਅੰਤਰ-ਜਾਮੀ ਗੁਰੂ ਜੀ ਨੇ ਉਸ ਦੀ ਸੱਚੀ ਹੁੱਬ ਪਛਾਣ ਕੇ ਉਸ ਜਰਨੈਲ ਨੂੰ ਇਕ ਅਕਾਲ ਪੁਰਖ ਦਾ ਅਜਿਹਾ ਆਸ਼ਕ ਅਤੇ ਸੱਚਾ ਮਸਤਾਨਾ ਬਣਾ ਦਿੱਤਾ ਕਿ ਉਹ ਯੁਧ-ਭੂਮੀ ਛਡ ਕੇ ਅਤੇ ਮੁਸਲਮਾਨੀ ਫ਼ੋਜ ਦੀ ਸਿਪਾਹ-ਸਾਲਾਰੀ ਤਿਆਗ ਕੇ, ਇਕ ਅਕਾਲ ਪੁਰਖ ਦਾ ਸੱਚਾ ਆਸ਼ਕ-ਉਪਾਸ਼ਕ ਬਣ ਗਿਆ। ਬੁੱਧੂ ਸ਼ਾਹ ਸਢੌਰੇ ਵਾਲੇ ਨੇ ਆਪਣੀ ਸਾਰੀ ਅੰਸ਼ ਬੰਸ ਗੁਰੂ ਦਸਮੇਸ਼ ਜੀ ਦੇ ਸੱਚੇ ਉਪਦੇਸ਼ ਵਿਟਹੁੰ ਕੁਰਬਾਨ ਕਰ ਦਿਤੀ।

ਬਾਈ ਧਾਰ ਦੇ ਸਮੱਗਰ ਹਿੰਦੂ ਰਾਜੇ, ਜੋ ਉਸ ਸਮੇਂ ਦੀ ਰਾਜ-ਗਰਦੀ ਦੇ

ਦੁਬੈਲ ਬਣੇ ਹੋਏ ਸਨ, ਗੁਰੂ ਦਸਮੇਸ਼ ਜੀ ਦੇ ਨਜ਼ਰ-ਪਾਤਰ ਨਾ ਹੀ ਬਣੇ। ਨਾ ਹੀ ਉਨ੍ਹਾਂ (ਪਹਾੜੀ) ਰਾਜਿਆਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਉਦੇਸ਼ ਦੁਆਰਾ ਬੁੱਤ-ਪ੍ਰਸਤੀ ਛੱਡੀ ਅਤੇ ਨਾ ਹੀ ਉਨ੍ਹਾਂ ਨੇ ਮੁਸਲਮਾਨੀ ਰਾਜਿਆਂ ਦਾ ਦੁਬੈਲ-ਪੁਣਾ ਤਿਆਗਿਆ। ਏਥੋਂ ਤਕ ਕਿ ਗੁਰੂ ਦਸਮੇਸ਼ ਜੀ ਦਾ ਸੱਚਾ ਦਰਸਾਇਆ ਧਰਮ ਭੀ ਧਾਰਨੋਂ ਮੁਨਕਰ ਹੋ ਗਏ। ਗੁਰੂ ਦਸਮੇਸ਼ ਸੱਚੇ ਪਾਤਸ਼ਾਹ ਦਾ ਸੱਚਾ ਆਦਰਸ਼ ਪ੍ਰਾਣੀ ਮਾਤ੍ਰ ਨੂੰ ਰਾਹਿ-ਰਾਸਤ ਤੇ ਲਿਆਉਣ ਦਾ ਸੀ। ਕਿਨਾਂ ਜ਼ਾਤ ਪਾਤ ਦੇ ਵਿਤਕਰੇ ਅਤੇ ਦਿਖਾਵੇ ਦੇ ਗੁਰੂ ਸਾਹਿਬ ਨੇ ਅਮਲੀ ਤੌਰ ਪਰ ਕਰ ਕੇ ਦਿਖਾਇਆ; ਪਰੰਤੂ ਜ਼ਾਤ ਅਭਿ-ਮਾਨੀ ਪਹਾੜੀ ਰਾਜਿਆਂ ਨੂੰ ਗੁਰੂ ਦਸਮੇਸ਼ ਜੀ ਦੇ ਸੱਚੇ ਸੁੱਚੇ ਉਪਦੇਸ਼ ਦੀ ਇਹ ਤਾਲੀਮ ਮਨਜ਼ੂਰ ਨਹੀਂ ਸੀ। ਉਹ ਮੰਨਣੋਂ ਮੁਨਹਰਫ਼ (ਮੁਨਕਰ) ਹੋ ਗਏ। ਨਾ ਹੀ ਉਨ੍ਹਾਂ ਨੇ ਰਾਜ-ਗਰਦੀ ਦਾ ਸਾਥ ਤਿਆਗਿਆ ਅਤੇ ਨਾ ਹੀ ਬੁੱਤ-ਪ੍ਰਸਤੀ ਅਤੇ ਮੜ੍ਹੀ-ਪ੍ਰਸਤੀ ਦੀ ਬਿਦਅਤ ਤਿਆਗੀ। ਤਾਂਤੇ ਤਿਨ੍ਹਾਂ ਮੁਨਹਰਫ ਹਿੰਦੂ ਰਾਜਿਆਂ ਨੇ ਆਪਣਾ ਕੀਤਾ ਪਾਇਆ, ਪਾਉਣਾ ਹੀ ਸੀ। ਜੋ ਪੁਰਸ਼ ਗੁਰੂ ਦਸਮੇਸ਼ ਸਾਰਖੇ ਬੇਗਰਜ਼ ਅਤੇ ਪਰ-ਉਪਕਾਰੀ ਵਡ ਪੁਰਖਾਂ ਦਾ ਕਿਹਾ ਨਹੀਂ ਮੰਨਦੇ ਉਨ੍ਹਾਂ ਦੀ ਅਵੱਸ਼ ਇਹੋ ਹਾਲਤ ਹੋਣੀ ਸੀ, ਜੈਸੀ ਕਿ ਪਹਾੜੀ ਰਾਜਿਆਂ ਦੀ ਹੋਈ ਹੈ। ਜੈਸੇ ਕਿ ਸ੍ਰੀ ਦਸਮੇਸ਼ ਜੀ ਜ਼ੁਲਮੀ ਰਾਜ ਸਮਾਜ ਦੇ ਸੱਚੇ ਬੇਖ਼ਕੁਨ (ਉਸਰਈਏ) ਹੋਏ ਐਸਾ ਨਾ ਕੋਈ ਹੋਇਆ ਹੈ ਅਤੇ ਨਾ ਕੋਈ ਹੋਣਾ ਹੈ। ਹਾਦੀਆਂ ਸਿਰ ਹਾਦੀ (ਰਾਹ ਦਸਣ ਵਾਲਾ) ਅਤੇ ਅਵਤਾਰਾਂ ਸਿਰ ਗੁਰੂ ਅਵਤਾਰ ਸ੍ਰੀ ਦਸਮੇਸ਼ ਜੀ ਮਹਾਰਾਜ ਆਪਣੀ ਯਕਤਾਨੀਅਤ ਵਿਚ ਹੋਏ (ਭਾਵ ਆਪਣੀ ਮਿਸਾਲ ਆਪ ਹੀ ਹੋਏ)। ਗੁਰੂ ਦਸਮੇਸ਼ ਜੀ ਨੇ ਆਪਣੇ ਦਰਸਾਏ ਪੰਥ ਉਤੇ ਚੱਲਣਹਾਰੇ ਸਿੰਘ-ਉਪਾਸ਼ਕਾਂ ਨੂੰ ਕੇਵਲ ਇਹ ਭੇਤ ਦਰਸਾਇਆ ਕਿ ਹਰ ਹਾਲਤ ਵਿਚ ਰਾਸਤਗੋਈ (ਸਚਿਆਈ) ਅਤੇ ਹੱਕ-ਸ਼ਨਾਸੀ (ਸੱਚ ਦੀ ਪਛਾਣ) ਉੱਤੇ ਚੱਲਣਾ ਹੈ ਅਤੇ ਕਿਸੇ ਦਾ ਦੁਬੈਲ ਨਹੀਂ ਬਣਨਾ, ਚਾਹੇ ਉਹ ਕਿਤਨਾ ਹੀ ਆਪਣੇ ਆਪ ਨੂੰ ਨਵੀਨ ਅਤੇ ਪ੍ਰਾਚੀਨ ਰਾਜਗਰਦੀ ਦਾ ਨੇਤਾ ਕਿਉਂ ਨਾ ਸਦਾਏ।

ਸੱਚੇ ਪਾਤਸ਼ਾਹ ਗੁਰੂ ਦਸਮੇਸ਼ ਜੀ ਸਾਹਿਬ ਨੇ ਆਪਣੇ ਜ਼ਫਰਨਾਮੇ ਵਿਚ (ਜੋ ਉਨ੍ਹਾਂ ਨੇ ਔਰੰਗਜ਼ੇਬ ਨੂੰ ਲਿਖ ਕੇ ਭੇਜਿਆ), ਦਰਸਾਏ ਏਸ ਹੁਕਮ ਅਨੁਸਾਰ :—

ਮਨਮ ਕੁਸ਼ਤਾ-ਅਮ ਕੋਹੀਆਂ ਬੁਤਪ੍ਰਸਤ ॥*
ਕਿ ਆਂ ਬੁੱਤ-ਪ੍ਰਸਤੰਦੋ ਮਨ ਬੁਤ-ਸ਼ਿਕਸਤ ॥੯੨॥

ਜ਼ਫਰਨਾਮਾ ਪਾਤਸ਼ਾਹੀ ੧੦

ਅਮਲੀ ਤੌਰ ਤੇ ਸਰਬੱਤਰ ਪਹਾੜੀ ਰਾਜਿਆਂ ਦੇ ਫ਼ਰੇਬ ਭਰੇ ਮਕਰ ਨੂੰ ਬੇਖ਼ੌਫ਼ ਅਤੇ

*ਮੈਂ ਬੁੱਤ-ਪੂਜ ਪਹਾੜੀਆਂ ਦਾ ਨਾਸ਼ ਕਰਨ ਵਾਲਾ ਹਾਂ, ਕਿਉਂਕਿ ਉਹ ਬੁੱਤ-ਪ੍ਰਸਤ ਹਨ, ਤੇ ਮੈਂ ਬੁੱਤ-ਤੋੜਨ ਵਾਲਾ।

ਬੇਪਰਵਾਹ ਹੋ ਕੇ ਤਬਾਹ ਕੀਤਾ ਤੇ ਰੰਚਕ ਮਾਤਰ ਭੀ ਕਿਸੇ ਦੀ ਕਾਨ-ਕਣੌਡ ਨਹੀਂ ਰੱਖੀ। ਪਰੰਤੂ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਕੱਲ੍ਹ ਦੇ ਨਵੀਨ ਸਿੱਖ ਨੇਤਾ [ਜੋ ਆਪਣੇ ਆਪ ਨੂੰ ਸ੍ਰੀ ਦਸਮੇਸ਼ ਜੀ ਦੇ ਨਕਸ਼ੇ ਪਾ (ਪੈਰ-ਚਿੰਨ੍ਹਾਂ) ਉਤੇ ਚੱਲਣ ਦਾ ਦਾਅਵਾ ਕਰਦੇ ਹਨ] ਇਕ ਮਾਮੂਲੀ ਜਿਹੇ ਰਾਜ-ਸਾਜ਼ੀ ਪੰਡਤ ਕਹਾਉਣ ਵਾਲੇ ਆਗੂ ਤੋਂ ਡਰਦੇ ਮਾਰੇ ਲਰਜ਼ਸ਼ ਅਤੇ ਕਾਂਪ ਖਾ ਕੇ ਅਜਿਹਾ ਪ੍ਰਗਟ ਕਰਨੋਂ ਭੀ ਨਹੀਂ ਸੰਕੋਚਦੇ ਕਿ ਸਿੱਖ ਕੇਵਲ ਹਿੰਦੂ ਰਾਜ ਦੇ ਹਮਾਇਤੀ ਹਨ ਅਤੇ ਹਿੰਦੂ ਧਰਮ ਦੇ ਰਖਸ਼ਕ ਹਨ। ਹਾਲਾਂਕਿ ਸਿੱਖਾਂ ਦੇ ਸੱਚੇ ਹਾਦੀ ਗੁਰੂ ਦਸਮੇਸ਼ ਜੀ ਸੱਚੇ ਪਾਤਸ਼ਾਹ ਦੀ ਇਹ ਹਦਾਇਤ ਹੈ ਕਿ ਮੇਰਾ ਸੱਚਾ ਸਿੱਖ ਕੇਵਲ ਉਹ ਹੀ ਹੋਵੇਗਾ ਜੋ ਕਿਸੇ ਵੀ ਜਰਵਾਣੇ ਦੀ ਕਾਣ-ਕਣੌਡ ਨਾ ਮੰਨਦਾ ਹੋਇਆ ਸਿਰਫ਼ ਸੱਚੇ ਮਾਰਗ ਤੇ ਹੀ ਚਲੇਗਾ। ਸ੍ਰੀ ਗੁਰੂ ਦਸਮੇਸ਼ ਜੀ ਦਾ ਸਾਜਿਆ ਨਿਵਾਜਿਆ ਸਿੰਘ ਸੂਜਨ ਜ਼ੁਲਮ ਅਤੇ ਜ਼ਾਲਮ ਦੀ ਜੜ੍ਹ ਉਖਾੜ ਸੁਟਣ ਵਿਚ ਸਭ ਤੋਂ ਮੋਹਰੀ ਹੋਵੇਗਾ। ਉਸ ਨੂੰ ਕਿਸੇ ਵੀ ਪਖੰਡੀ ਧਰਮ ਮਿਲਤ ਦੀ ਕਾਣ-ਕਣੌਡ ਨਹੀਂ ਹੋਵੇਗੀ। ਸ੍ਰੀ ਦਸਮੇਸ਼ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਸ਼ਮੀਰੀ ਮਜ਼ਲੂਮਾਂ ਤੇ ਹੋ ਰਹੇ ਜ਼ੁਲਮ ਦੀ ਸੋਇ ਨਾ ਸਹਾਰ ਕੇ ਅਦੁੱਤੀ ਕੁਰਬਾਨੀ ਕੀਤੀ, ਨਾ ਕਿ ਹਿੰਦੂ ਧਰਮ ਦੀ ਰਖਸ਼ਾ ਮਈ ਪ੍ਰਪਾਟੀ ਚਲਾਈ। ਗੁਰੂ ਦਸਮੇਸ਼ ਪਾਤਸ਼ਾਹ ਜੀ ਨੇ ਸੱਚ ਮੁੱਚ ਇਸ ਆਪਣੇ ਫ਼ੁਰਮਾਨ ਨੂੰ ਅਮਲੀ ਜਾਮਾ ਪਹਿਨਾਇਆ ਅਤੇ ਤਿਆਰ ਬਰਤਿਆਰ ਖ਼ਾਲਸੇ ਨੂੰ ਦ੍ਰਿੜ੍ਹਾਇਆ ਕਿ :—

ਜਬ ਲਗ ਖਾਲਸਾ ਰਹੇ ਨਿਆਰਾ ॥
ਤਬ ਲਗ ਤੇਜ ਦੀਉ ਮੈਂ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤ ॥
ਮੈਂ ਨ ਕਰੋਂ ਇਨ ਕੀ ਪ੍ਰਤੀਤ ॥ ਸਰਬ ਲੋਹ ਗ੍ਰੰਥ

ਇਹ ਕੇਵਲ ਬੇਦੀਨੇ, ਈਨ ਹੀਣੇ, ਖ਼ੁਸ਼ਾਮਦੀ, ਸ਼ੁਹਰਤ-ਪ੍ਰਸਤ, ਆਪੋਂ ਬਣ ਬੈਠੇ ਸਿੱਖ ਧਰਮ ਦੇ ਆਗੂਆਂ ਦਾ ਹੀ ਵਤੀਰਾ ਹੈ ਕਿ ਇੱਕ ਅਨਮਤੀ ਬਿਪਰ ਦੀ ਚਾਰ-ਦਿਵਸੀ ਰਾਜ-ਸਾਜ-ਘੜਤਨੀ-ਬਿਔਂਤ ਤੋਂ ਡਰਦੇ ਮਾਰੇ ਆਪਣੇ ਆਪ ਨੂੰ ਹਿੰਦੂ ਧਰਮ ਦਾ ਰਖਸ਼ਕ ਗਰਦਾਨੇ ਫਿਰਦੇ ਹਨ। ਗੁਰੂ ਦਸਮੇਸ਼ ਪਾਤਸ਼ਾਹ ਨੇ ਆਪਣੇ ਸੱਚੇ ਅਤੇ ਸੁੱਚੇ ਉਪਦੇਸ਼ ਉਦੇਸ਼ ਅਨੁਸਾਰ ਗੁਰਸਿਖਾਂ ਪ੍ਰਤੀ ਇਹ ਸੱਬਕ ਸਿਖਾਇਆ ਕਿ ਕਿਸੇ ਮਲਨ ਅਤੇ ਮਲੀਨ ਬੁੱਧੀ ਵਾਲੇ ਆਗੂ ਦੀ ਈਨ ਨਹੀਂ ਮੰਨਣੀ, ਚਾਹੇ ਉਹ ਆਪਣੇ ਆਪ ਨੂੰ ਕਿਤਨਾ ਹੀ ਵਡ-ਵਡੇਰੂ ਕਹਾਉਂਦਾ ਫਿਰੇ। ਬੇਧੜਕ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਸ਼ਾਹ ਨੇ ਨਾ ਹੀ ਤਅੱਸਬ-ਗ੍ਰਸੇ ਤੁਰਕ (ਸੰਸਾਰੀ) ਬਾਦਸ਼ਾਹਾਂ ਦੀ ਈਨ ਮੰਨੀ ਅਤੇ ਨਾ ਹੀ ਹਿੰਦੂ ਰਾਜਿਆਂ ਦਾ ਹਿੰਦੂ-ਪਨ ਮਿਲਗੋਭਾ ਸਹਾਰਿਆ। ਬਲਕਿ ਜਿਥੇ ਸ੍ਰੀ ਦਸਮੇਸ਼ ਜੀ ਨੇ ਤੁਰਕਾਂ ਨੂੰ ਤੁਰਕੀ-ਬ-ਤੁਰਕੀ ਵੰਗਾਰ ਕੇ ਮਾਰ ਪਛਾੜਿਆ, ਤਿਥੇ

ਹਿੰਦੂ ਰਾਜਿਆਂ ਨੂੰ ਭੀ ਸੱਚੀ ਸੁੱਚੀ ਨਸੀਹਤ ਦੇ ਕੇ ਇਹੋ ਸਮਾਲੋਚਨਾ ਕੀਤੀ ਕਿ ਕਰਮ ਧਰਮ ਉੱਤੇ ਚਲਣ ਦੇ ਆਦੀ ਬਣਨ, ਨਹੀਂ ਤਾਂ ਮੂੰਹ ਦੀ ਖਾਣਗੇ। ਬਦ-ਨਸੀਬ ਹਿੰਦੂ ਪਹਾੜੀ ਰਾਜਿਆਂ ਨੂੰ ਗੁਰੂ ਸਾਹਿਬ ਦੀ ਇਹ ਨਸੀਹਤ ਮਨਜ਼ੂਰ ਨਹੀਂ ਸੀ, ਤਾਂ ਉਨ੍ਹਾਂ ਨੇ ਮੂੰਹ ਦੀ ਖਾਧੀ ਅਤੇ ਆਪਣਾ ਕੀਤਾ ਆਪ ਪਾਇਆ। ਗੁਰੂ ਦਸਮੇਸ਼ ਜੀ ਸੱਚੇ ਅਵਤਾਰ ਗੁਰੂ ਨੇ, ਸੱਚ ਮੁੱਚ ਆਪਣੇ ਏਸ ਅਗਲੇਰੇ ਉਪਦੇਸ਼ ਨੂੰ ਅਮਲੀ ਜਾਮਾ ਪਹਿਨਾਇਆ। ਯਥਾ ਗੁਰੂ ਦਸਮੇਸ਼ ਵਾਕ :–

ਕਹਿਓ ਪ੍ਰਭੂ ਸੁ ਭਾਖਿ ਹੋਂ ॥ ਕਿਸੂ ਨ ਕਾਨ ਰਾਖਿ ਹੋਂ ॥
ਕਿਸੂ ਨ ਭੇਖ ਭੀਜ ਹੋਂ ॥ ਅਲੇਖ ਬੀਜ ਬੀਜ ਹੋਂ ॥੩੪॥
ਪਖਾਣ ਪੂਜ ਹੋਂ ਨਹੀਂ ॥ ਨ ਭੇਖ ਭੀਜ ਹੋਂ ਕਹੀਂ ॥
ਅਨੰਤ ਨਾਮ ਗਾਇ ਹੋਂ ॥ ਪਰਮ ਪੁਰਖ ਪਾਇ ਹੋਂ ॥੩੫॥

ਬਚਿਤ੍ਰ ਨਾਟਕ, ਅਧਿਆਇ ੬

## ੧੮

# ਸ੍ਰੀ ਦਸਮੇਸ਼-ਪੂਰਨੇ

ਪ੍ਰਮਾਰਥ ਸੰਬੰਧੀ ਧਾਰਮਕ ਕੁਰਬਾਨੀ ਦੇ ਜੋ ਪੂਰਨੇ ਸ੍ਰੀ ਦਸਮੇਸ਼ ਗੁਰੂ ਪਾਤਸ਼ਾਹ ਨੇ ਪਾਏ ਹਨ, ਉਹ ਅੱਜ ਤਾਈਂ ਕਿਸੇ ਧਾਰਮਕ ਆਗੂ ਨੇ ਯਾ ਕਿਸੇ ਰੀਫ਼ਾਰਮਰ ਨੇ ਨਹੀਂ ਪਾਏ, ਨਾ ਪਾਉਣੇ ਹਨ।

(੧) ਪਹਿਲਾ ਪੂਰਨਾ ਸੱਚੀ ਅਤੇ ਸੁੱਚੀ ਨਿਰਭੈਤਾ ਦਾ ਹੈ। ਅੱਠ ਸਾਲ ਦੀ ਛੋਟੀ ਉਮਰ ਵਿਚ ਹੀ ਅਤਿ ਨਿਰਭੈ ਹੋ ਕੇ ਪਿਤਾ ਜੀ ਨੂੰ ਮਜ਼ਲੂਮਾਂ ਨਮਿਤ ਕੁਰਬਾਨੀ ਦੀ ਪ੍ਰੇਰਨਾ ਕਰਨੀ ਸੱਚੀ ਨਿਰਭੈਤਾ ਦੀ ਸਪਿਰਿਟ ਦਾ ਲਖਾਇਕ ਹੈ। ਪਿਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਹੋਨਹਾਰ ਗੁਰੂ ਗੋਬਿੰਦ ਸਿੰਘ ਜੀ ਅੰਦਰ ਨਿਰਭੈਤਾ ਵਾਲੀ ਸੱਚੀ ਸਪਿਰਿਟ ਦੇਖ ਕੇ ਮਜ਼ਲੂਮਾਂ ਨਮਿਤ ਨਿਸ਼ਕਾਮਤਾ ਸਹਿਤ ਕੁਰਬਾਨ ਹੋਣ ਦੀ ਠਾਨੀ ਤਾਂ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਨਿਰਭੈਤਾ ਵਾਲੀ ਸਪਿਰਿਟ ਦੇਖ ਕੇ ਹੀ ਠਾਨੀ।

ਦੂਜੀ ਨਿਰਭੈਤਾ ਵਾਲੀ ਸਪਿਰਿਟ ਸ੍ਰੀ ਗੁਰੂ ਦਸਮੇਸ਼ ਜੀ ਨੇ ਗੁਰਤਾ ਦੀ ਗੱਦੀ ਸਾਂਭਣ ਸਾਰ ਹੀ ਦਿਖਾਈ। ਸੱਚੀ ਸੂਰਬੀਰਤਾ ਦੀ ਸਪਿਰਿਟ ਨਾ ਸਿਰਫ਼ ਆਪਣੇ ਅੰਦਰ ਹੀ ਭਰ ਕੇ ਦਰਸਾਈ, ਬਲਕਿ ਸਾਰੇ ਪੰਥ ਅੰਦਰ ਭੀ ਇਹੋ ਸਪਿਰਿਟ ਭਰੀ। ਅੰਤਰਿ ਆਤਮੇ ਨਾਮ ਦਾ ਖੰਡਾ ਬਦਸਤੂਰ ਖੜਕਾਉਣਾ ਅਤੇ ਖੜਕਾਉਂਦੇ ਹੋਏ, ਧਰਮ-ਯੁਧ ਹਿਤ ਖੜਗੇਸ਼ੀ ਖੰਡਾ ਖੜਕਾਉਣ ਦੀ ਇਸ ਬਿਧਿ ਪ੍ਰੇਰਨਾ ਕੀਤੀ। ਯਥਾ :—

ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮਹਿ ਜੁਧੁ ਬਿਚਾਰੈ ॥
ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜਿਆਰੈ ॥
ਗਿਆਨਹਿ ਕੀ ਬਢਨੀ ਮਨੋ ਹਾਥਿ ਲੈ ਕਾਤੁਰਤਾ ਕੁਤਵਾਰ ਬੁਹਾਰੈ ॥
੨੪੯੨॥ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ

ਹਾਂ ਜੀ ! ਇਸ ਬਿਧਿ ਨਿਰਭੈਤਾ ਵਾਲੇ ਸੱਚੇ ਪ੍ਰਮਾਰਥੀ ਪੂਰਨਿਆਂ ਨੂੰ ਦਰਸਾਇ ਕੇ, ਸਾਰੇ ਪੰਥ ਨੂੰ ਉਭਾਰਿਆ ਵੰਗਾਰਿਆ। ਚਿਤ ਅੰਦਰਿ ਜੁੱਧ ਕਰਨ ਦਾ

ਜੋਸ਼ ਚਿਤਾਰ ਕੇ ਭੀ ਮੁਖੋਂ ਨਾਮ ਦਾ ਸੱਚਾ ਖੜਗੇਸ਼ੀ-ਖੰਡਾ ਭੀ ਨਾਲੋ ਨਾਲ ਖੜਕਾਈ ਜਾਣਾ ਲਾਜ਼ਮੀ ਹੈ। ਇਸ ਬਿਧਿ, ਕੇਵਲ ਏਸੇ ਬਿਧਿ ਹੀ ਸਫਲਤਾ ਹੋ ਸਕਦੀ ਹੈ।

"ਦੇਹ ਅਨਿਤ ਨ ਨਿਤ ਰਹੈ" ਦੀ ਸੱਚੀ ਸੂਰਮਤਾਈ ਦੀ ਜੰਗੀ ਸਪਿਰਿਟ, ਆਪਣੇ ਅਤਿ ਛੋਟੀ ਉਮਰ ਵਾਲੇ ਸਾਹਿਬਜ਼ਾਦਿਆਂ ਅੰਦਰ ਐਸੀ ਭਰੀ ਕਿ ਉਹ ਨਿਰਭੈ ਹੋ ਕੇ ਐਸੇ ਜੂਝੇ ਕਿ ਰੰਚਕ ਮਾਤਰ ਭੀ ਆਪਣੀ ਜ਼ਿੰਦਗੀ ਨਾਲ ਪਿਆਰ ਨਹੀਂ ਪਾਇਆ। ਅਮਲੀ ਤੌਰ 'ਤੇ ਇਹ ਮਿਸਾਲ ਕਾਇਮ ਕਰ ਕੇ ਦਿਖਾਈ ਕਿ ਬਪੜੀ ਚਾਰ-ਦਿਹਾੜੇ-ਰਹਿਣ-ਵਾਲੀ-ਦੇਹੀ ਦਾ ਰੰਚਕ ਖ਼ਿਆਲ ਨਾ ਰਖਦੇ, ਨਿਸ਼ਕਾਮਤਾ ਸਹਿਤ ਬਲੀਦਾਨ ਹੋਏ। ਜਨਮਨ ਸਾਰ ਹੀ ਸਾਹਿਬਜ਼ਾਦਿਆਂ ਦੇ ਦਿਲ ਦਿਮਾਗ ਅੰਦਰਿ ਸੱਚੜੇ ਨਾਮ ਅਭਿਆਸ ਦਾ ਮਾਦਾ ਐਸਾ ਕੁਟ ਕੁੱਟ ਕੇ ਭਰਿਆ ਕਿ ਜਿਸ ਦੇ ਤੁਫ਼ੈਲ ਮਰਨ ਦੀ ਚਿੰਤਾ ਤੇ ਜੀਵਨ ਦੀ ਲਾਲਸਾ ਹੀ ਬਿਨਸ ਗਈ। "ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ"* ਦੇ ਗੁਰਵਾਕ ਭਾਵ ਵਾਲੇ ਅਮਲੀ ਪੂਰਨੇ ਪਾ ਕੇ ਦਿਖਾਏ। ਸੱਚ ਮੁੱਚ ਇਹ ਅਮਲੀ ਪੂਰਨਿਆਂ ਵਾਲਾ ਸੱਚੜਾ ਰਸ ਹਿਰਦੇ ਅੰਦਰ ਵਸਿਆ ਰਸਿਆ ਹੋਵੇ, ਸੱਚੀ ਨਿਰਭੈਤਾ ਹੀ ਏਸੇ ਰਸ ਅੰਦਰ ਹੈ। ਜੋ ਏਸ ਰਸ ਤੋਂ ਸੂਨ ਹਨ ਉਹ ਨਿਰੀ ਲੌਕਿਕ ਵਡਿਆਈ ਦੇ ਕਾਰਨ ਹੰਕਾਰੇ ਰਹਿੰਦੇ ਹਨ। ਕਿਸੇ ਲੇਖੇ ਵੀ ਨਹੀਂ ਪੈਂਦੇ ਤਿਨ੍ਹਾਂ ਦੇ ਅਮਲ (ਕਰਮ)। ਧਰਮ ਹੇਤ ਉਹ ਸੱਚੀ ਨਿਰਭੈਤਾ ਨਿਸ਼ਕਾਮਤਾ ਵਾਲੀ ਸਪਿਰਿਟ ਸਹਿਤ ਸੰਪੂਰਤ ਹੋ ਕੇ ਸੱਚੜਾ ਪ੍ਰਮਾਰਥੀ ਜਸ ਭੀ ਖੱਟਦੇ ਹਨ ਅਤੇ ਇਸ ਜਸ ਦੀ ਸੱਚੜੀ ਬੇੜੀ ਤੇ ਚੜ੍ਹ ਕੇ ਭਵਸਾਗਰੋਂ ਭੀ ਪਾਰ ਪੈਂਦੇ ਹਨ। ਦੁਨਿਆਵੀ ਜਸ ਆਪੇ ਹੀ ਉਨ੍ਹਾਂ ਦੇ ਮਗਰ ਲਗਿਆ ਫਿਰਦਾ ਹੈ। ਸ੍ਰੀ ਦਸਮੇਸ਼ ਜੀ ਦੀ ਪਰਵੇਸ਼ ਕੀਤੀ ਹੋਈ ਬੁੱਧ-ਸਬੁੱਧੀ ਅੰਦਰਲੀ ਰੱਖੀ ਸਪਿਰਿਟ ਅਨੁਸਾਰ ਉਹ ਆਪਣੇ ਜੀਵਨ ਨੂੰ, ਤਨ ਨੂੰ ਸੱਚੀ ਧੀਰਜਤਾ (ਸਹਿਨਸ਼ੀਲਤਾ) ਦਾ ਧਾਮ ਬਣਾ ਲੈਂਦੇ ਹਨ। ਉਹਨਾਂ ਦੀ ਬੁੱਧੀ ਭੀ ਸੁਬੁੱਧੀ ਹੋ ਜਾਂਦੀ ਹੈ। ਨਾਮ ਨਾਲਿ ਲਟ ਲਟ ਕਰ ਕੇ ਜਗਦੀ ਪ੍ਰਮਾਰਥਕ ਰੌਸ਼ਨੀ ਤਿਨ੍ਹਾਂ ਜਿੰਦੜੀਆਂ ਅੰਦਰ ਸਾਵਧਾਨਤਾ ਸਹਿਤ ਉਜਾਰਤ ਹੁੰਦੀ ਹੈ, ਅਤੇ ਡੋਲਣੋਂ ਬਚਾਉਂਦੀ ਹੈ। ਉਹਨਾਂ ਦੇ ਅੰਦਰ ਸੱਚੜਾ ਗੁਰਮਤਿ ਗਿਆਨ ਪ੍ਰਕਾਸ਼ਤ ਹੁੰਦਾ ਹੈ। ਉਹ ਆਪਣੇ ਹੀ ਨਹੀਂ, ਸਗੋਂ ਸੰਸਾਰ ਭਰ ਦੇ ਦੂਖਾਂ ਨੂੰ ਕੱਟਣ ਦੇ ਸਮਰੱਥ ਹੋ ਜਾਂਦੇ ਹਨ। ਇਕ ਵੰਨਗੀ ਮਾਤਰ ਉਦਾਹਰਨ ਹੈ ਕਿ ਸ੍ਰੀ ਦਸਮੇਸ਼ ਜੀ ਨੇ ਨਿਰਭੈਤਾ ਵਾਲੀ ਸਪਿਰਿਟ ਪਰਵੇਸ਼ ਕਰ ਕੇ ਦਿਖਾਈ ਕਿ ਜਿਸ ਕਾਰਨ ਕਰਕੇ ਇਹ ਗੁਰਵਾਕ ਉਨ੍ਹਾਂ ਪਰਥਾਇ ਪੂਰਾ ਪੂਰਾ ਘਟਦਾ ਹੈ:—

> ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
> ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਜਪੁਜੀ, ਸਲੋਕ, ਪੰਨਾ ੮

---

*ਸਿਰੀ ਰਾਗੁ ਮ: ੧, (੫॥੧੯) ਪੰਨਾ ੨੦

ਇਹ ਇੱਕ ਨਮੂਨੇ ਮਾਤਰ ਹੀ ਸ੍ਰੀ ਦਸਮੇਸ਼ ਜੀ ਦੀ ਪੂਰਨ ਨਿਰਭੈਤਾ ਵਾਲੀ ਸਪਿਰਿਟ ਦੀ ਅਜ਼ਮਤ ਨਿਰੂਪਣ ਹੈ। ਹੋਰ ਅਨੇਕ ਉਦਾਹਰਨਾਂ ਹਨ ਜਿਨ੍ਹਾਂ ਦੇ ਕਾਰਨ ਸ੍ਰੀ ਦਸਮੇਸ਼ ਜੀ ਦਾ ਪੂਰਨ ਜੀਵਨ ਹੀ ਏਸ ਪੂਰਨੇ ਨਾਲ ਭਰਿਆ ਪਿਆ ਹੈ। ਲੇਖ ਦੇ ਵਿਸਥਾਰ ਹੋਣ ਦੇ ਤੌਖਲੇ ਨਾਲ ਏਥੇ ਹੀ ਸਮਾਪਤ ਕੀਤਾ ਜਾਂਦਾ ਹੈ।

(੨) ਦੂਜਾ ਪੂਰਨਾ ਨਿਮਰਤਾ ਦਾ ਹੈ। ਸ੍ਰੀ ਦਸਮੇਸ਼ ਜੀ ਪਾਤਸ਼ਾਹ, ਗੁਰੂ ਪਾਤਸ਼ਾਹ ਦਰਵੇਸ਼ ਜੀ ਸਦਵਾਉਂਦੇ ਸਨ। ਜਿਸ ਤੋਂ ਸਿੱਧ ਹੈ ਕਿ ਏਹਨਾਂ ਅੰਦਰਿ ਇਸ ਨਿਮਰਤਾ ਵਾਲੇ ਪੂਰਨਿਆਂ ਵਾਲੀ ਸਪਿਰਿਟ ਨੱਕਾ-ਨੱਕ ਭਰੀ ਹੋਈ ਸੀ, ਜੈਸੇ ਕਿ ਪਹਿਲੇ ਦਰਸਾਇਆ ਗਿਆ ਹੈ।

(੩) ਤੀਜਾ ਪੂਰਨਾ ਜੋ ਸ੍ਰੀ ਦਸਮੇਸ਼ ਜੀ ਨੇ ਪਾਇਆ ਉਹ ਆਖਲੀ ਸਮ-ਦਰਸਤਾ ਵਾਲਾ ਹੈ। ਜ਼ਾਲਮਾਂ ਤੇ ਮਜ਼ਲੂਮਾਂ ਨੂੰ ਇੱਕੋ ਸਮ-ਦ੍ਰਿਸ਼ਟੀ ਨਾਲਿ ਸ੍ਰੀ ਦਸਮੇਸ਼ ਪਿਤਾ ਜੀ ਨੇ ਜਾਂਚਿਆ। ਨਿਰਵੈਰਤਾ ਭੀ ਏਸੇ ਪੂਰਨੇ ਅੰਦਰਿ ਸਫਲੀ ਜਾਣਾਈ ਹੈ। ਸੱਚੇ ਪਾਤਸ਼ਾਹ ਸ੍ਰੀ ਗੁਰੂ ਦਸਮੇਸ਼ ਜੀ ਨੇ ਕਿਸੇ ਜ਼ਾਤੀ ਨਾਲ ਵੈਰ ਨਹੀਂ ਕੀਤਾ।

ਗੁਰੂ ਸੱਚੇ ਪਾਤਸ਼ਾਹ ਸ੍ਰੀ ਦਸਮੇਸ਼ ਜੀ ਦੀ ਦ੍ਰਿਸ਼ਟੀ ਅੰਦਰਿ ਜੈਸੇ ਮੁਸਲਮਾਨ ਸੀ ਵੈਸੇ ਹੀ ਹਿੰਦੂ। ਜ਼ਾਲਮ ਅਤੇ ਪ੍ਰਮਾਰਥੋਂ ਗੁਮਰਾਹ ਹੋਏ ਹੋਏ ਪਹਾੜੀਆਂ ਨਾਲਿ ਗੁਰੂ ਸਾਹਿਬ ਦਾ ਕੋਈ ਵੈਰ ਨਹੀਂ ਸੀ। ਜਦੋਂ ਪਹਾੜੀ ਰਾਜੇ ਪ੍ਰਮਾਰਥੋਂ ਗੁਮਰਾਹ ਹੋਏ ਤਾਂ ਸ੍ਰੀ ਦਸਮੇਸ਼ ਜੀ ਦੀ ਨਿਰਵੈਰ ਸਮ-ਦ੍ਰਿਸ਼ਟੀ ਅੰਦਰਿ ਉਹਨਾਂ ਹੀ ਪਹਾੜੀਆਂ ਦੀ ਸੋਧਨਾ ਇਸ ਪਰਕਾਰ ਪ੍ਰਗਟ ਹੋਈ। ਜਥਾ :—

ਮਨਮ ਕੁਸ਼ਤਾ-ਅਮ ਕੋਹੀਆਂ ਬੁੱਤਪ੍ਰਸਤ ॥*
ਕਿ ਆਂ ਬੁੱਤ-ਪ੍ਰਸਤੰਦੋ, ਮਨ ਬੁਤ-ਸ਼ਿਕਸਤ ॥

ਜਿਥੇ ਪ੍ਰਮਾਰਥ ਦੇ ਸੱਚੇ ਮਾਰਗ ਤੋਂ ਘੁੱਥਿਆਂ ਹਿੰਦੂਆਂ ਪਹਾੜੀਆਂ ਨਾਲ ਭੀ ਇਹ ਨਿਰਵੈਰ ਸਮਦ੍ਰਿਸ਼ਟੀ ਦਿਖਾਈ ਓਥੇ ਤਿਨ੍ਹਾਂ ਨਾਲ ਨਿਰਵੈਰ ਸਮਦਰਸਤਾ ਭੀ ਵਰਤੀ। ਜਦੋਂ ਪਹਾੜੀਆਂ ਦੀ ਪਾਪਾਂ-ਗ੍ਰਸੀ ਬਿਰਤੀ ਉੱਕੀ ਹੀ ਪ੍ਰਮਾਰਥ ਤੋਂ ਸ਼ੂਨ ਹੋ ਗਈ, ਸਗੋਂ ਉਲਟੇ ਸਾਰੇ ਪਹਾੜੀ ਰਾਜੇ ਗੁਰੂ ਸਾਹਿਬ ਤੋਂ ਬੇਮੁਖ ਹੋ ਕੇ ਤੁਰਕਾਂ ਨਾਲ ਜਾ ਰਲੇ ਤਾਂ ਗੁਰੂ ਸਾਹਿਬ ਨੇ ਇਹ ਸਾਂਝਾ ਫ਼ਤਵਾ ਦਿੱਤਾ ਕਿ ਏਹਨਾਂ ਪਹਾੜੀਆਂ ਤੇ ਤੁਰਕਾਂ ਦਾ ਖ਼ਾਲਸਾ ਜੀ ਨੇ ਕਦੇ ਵਿਸਾਹ ਨਹੀਂ ਕਰਨਾ। ਵਾਸਤਵ ਵਿੱਚ ਗੁਰੂ ਸਾਹਿਬ ਸਭ ਦੀ ਭਲਾਈ ਲੋਚਦੇ ਸਨ। ਜਦੋਂ ਹਰ ਪ੍ਰਕਾਰ ਦੇ ਹੀਲੇ ਕੀਤਿਆਂ ਭੀ ਦੋਹਾਂ ਧਿਰਾਂ ਦੀ ਭਲਾਈ ਰਹਿ ਖੜੋਤੀ, ਤਦ ਗੁਰੂ ਸੱਚੇ ਪਾਤਸ਼ਾਹ ਨੇ ਏਹਨਾਂ ਦੋਹਾਂ ਦੀ ਸੁਧਾਈ ਹਿਤ ਕਮਰਕੱਸੇ ਕਰ ਲਏ। ਗੁਰੂ ਸਾਹਿਬ ਦੀ ਏਸ ਗੱਲੇ ਪੂਰੀ ਪੂਰੀ ਨਿਰਵੈਰਤਾ

---

*ਮੈਂ ਬੁੱਤ-ਪੂਜ ਪਹਾੜੀਆਂ ਦਾ ਨਾਸ਼ ਕਰਨ ਵਾਲਾ ਹਾਂ, ਕਿਉਂਕਿ ਉਹ ਬੁੱਤ-ਪ੍ਰਸਤ ਹਨ ਤੇ ਮੈਂ ਬੁੱਤ ਤੋੜਨ ਵਾਲਾ।

ਸਪੰਨ ਸਮਦਰਸਤਾ ਹੈ ਕਿ ਉਹਨਾਂ ਨੇ ਨਾ ਹੀ ਹਿੰਦੂਆਂ ਦਾ ਪਖਸ਼ ਪੂਰਿਆ, ਨਾ ਹੀ ਤੁਰਕਾਂ ਨਾਲ ਵੈਰ-ਭਾਵਨਾ ਕਮਾਈ, ਬਲਕਿ ਸੱਚੀ ਧਰਮੱਗ ਸਪਿਰਿਟ ਤੋਂ ਖ਼ਾਲੀ ਹੋਏ ਹੋਏ ਹਿੰਦੂਆਂ ਤੇ ਤੁਰਕਾਂ ਨੂੰ ਇਕ-ਸਾਰ ਹੀ ਸੋਧਿਆ। ਦੋਈ ਪ੍ਰਮਾਰਥ ਦੇ ਵੈਰੀ ਸਨ ਅਤੇ ਦੋਨੋਂ ਹੀ ਧਰਮ-ਉਪਕਾਰਤਾ ਵਾਲੀ ਸੱਚਾਈ ਤੋਂ ਦੂਰੇਡੇ ਹੋ ਗਏ ਸਨ। ਇਸ ਕਰਕੇ ਗੁਰੂ ਸੱਚੇ ਪਾਤਸ਼ਾਹ ਸ੍ਰੀ ਦਸਮੇਸ਼ ਜੀ ਨੇ ਦੋਹਾਂ ਨੂੰ ਹੀ ਸਿੱਧੇ ਰਸਤੇ ਪਾਉਣ ਵਾਲੀ ਸੱਚੀ ਸਮਦ੍ਰਿਸ਼ਟੀ ਵਰਤੀ। ਹਿੰਦੂ ਮੁਸਲਮਾਨ ਵਾਲੀ ਕਾਣ-ਕਨੌਡ ਕਿਸੇ ਦੀ ਨਹੀਂ ਰੱਖੀ।

ਆਮ ਨੇਤਾਵਾਂ ਦਾ ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਗੁਰੂ ਸਾਹਿਬ ਸ੍ਰੀ ਦਸਮੇਸ਼ ਜੀ ਕੇਵਲ ਤੁਰਕਾਂ ਦੇ ਹੀ ਵੈਰੀ ਸਨ। ਹਰਗਿਜ਼ ਨਹੀਂ, ਗੁਰੂ ਸਾਹਿਬ ਤਾਂ ਪਾਪ ਅਤੇ ਜ਼ੁਲਮ ਦੇ ਵਿਰੋਧੀ ਸਨ। ਜ਼ਾਤ ਪਾਤ ਕਰਕੇ ਕਿਸੇ ਨਾਲ ਵੈਰ-ਵਿਰੋਧ ਨਹੀਂ ਕਮਾਇਆ। ਸਭਨਾਂ ਨੂੰ ਹੀ ਸਿੱਧੇ ਰਸਤੇ ਲਿਆਵਣ ਦੇ ਅਭਿਲਾਖੀ ਸਨ। ਸਭਨਾਂ ਕਪੁੱਠੇ ਮਾਰਗ ਪਏ ਹੋਇਆਂ ਬੰਦਿਆਂ ਦੇ ਸੋਧਕ ਸਨ। ਸੋਈ ਸਮਤੀ ਗੁਰੂ ਦਸਮੇਸ਼ ਜੀ ਨੇ ਆਪਣੇ ਸਾਜੇ ਨਿਵਾਜੇ ਖਾਲਸਾ ਜੀ ਨੂੰ ਨਦਰੀ ਨਦਰ ਨਿਹਾਲ ਹੋ ਕੇ ਬਖ਼ਸ਼ੀ ਕਿ ਕਿਸੇ ਇਕ ਜ਼ਾਤ ਕੌਮ ਦਾ ਘਾਤ ਨਹੀਂ ਕਰਨਾ, ਪਰੰਤੂ ਪਾਪਿਸ਼ਟ ਕਰਮੀ ਭਾਵੇਂ ਕੋਈ ਜ਼ਾਤੀ ਅਤੇ ਕੋਈ ਫ਼ਿਰਕਾ ਹੋਵੇ, ਦੋਹਾਂ ਨੂੰ ਸੁਮੱਤੇ ਲਾਉਣਾ ਹੈ। ਜੇ ਪਹਾੜੀ ਰਾਜਿਆਂ ਵਤ ਅੱਜ ਕੱਲ੍ਹ ਦੇ ਹਿੰਦੂ-ਡੰਮੀਏ ਭੀ ਸੱਚੇ ਪ੍ਰਮਾਰਥ ਅਤੇ ਸੱਚੇ ਧਰਮ ਮਾਰਗ ਤੋਂ ਬੇਮੁਖ ਹੋ ਜਾਣ ਤਾਂ ਤਿਨ੍ਹਾਂ ਨੂੰ ਗਏ-ਗੁਜ਼ਰੇ ਹਿੰਦੂ ਪਹਾੜੀਆਂ ਸਮਾਨ ਹੀ ਸਮਝਣਾ ਹੈ। ਉਹਨਾਂ ਦੀ ਨਿਰੇ ਹਿੰਦੂ ਹੋਣ ਕਰਕੇ ਕੋਈ ਰੱਛਿਆ ਰਿਆਇਤ ਨਹੀਂ ਕਰਨੀ। ਗੁਰੂ ਦਸਮੇਸ਼ ਜੀ ਨੇ ਸੱਚੀ ਸਮਦਰਸਤਾ ਦਾ ਸੱਚਾ ਸਬਕ ਅਮਲੀ ਤੌਰ ਤੇ ਖਾਲਸਾ ਪੰਥ ਨੂੰ ਸਿਖਾਇਆ। ਜਿਸ ਪਰਕਾਰ ਸ੍ਰੀ ਦਸਮੇਸ਼ ਜੀ ਨੇ ਹਿੰਦੂ ਤੁਰਕ ਵਾਲੀ ਕਾਣ-ਕਨੌਡ ਮਿਟਾ ਦੇਣ ਦੇ ਸੱਚੇ ਪੂਰਨੇ ਪਾ ਕੇ ਦਿਖਾਏ, ਓਹਨਾਂ ਹੀ ਪੂਰਨਿਆਂ ਉੱਤੇ ਗੁਰੂ ਦਸਮੇਸ਼ ਜੀ ਦਾ ਸਾਜਿਆ ਨਿਵਾਜਿਆ ਖ਼ਾਲਸਾ ਪੰਥ ਤਤਪਰ ਹੈ, ਤੇ ਸਦਾ ਤਤਪਰ ਰਹੇਗਾ। ਜਦੋਂ ਦਸਮੇਸ਼ ਜੀ ਨੇ ਪੇਖ ਪਰਖ ਕੇ ਦੋਹਾਂ ਹੀ ਮੱਤਾਂ ਦੀ ਕਪਟ-ਕੁਕਰਮਤਾ ਭਲੀ ਬਿਧਿ ਜਾਂਚ ਲਈ ਤਦੋਂ ਹੀ ਦੋਹਾਂ ਨੂੰ ਸੋਧਣ ਲਈ ਖਾਲਸਾ ਪੰਥ ਦੀ ਸਾਜਨਾ ਕੀਤੀ। ਯਥਾ ਸ੍ਰੀ ਦਸਮੇਸ਼ ਵਾਕ :—

> ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ ॥
> ਬਹੁਰ ਤੀਸਰੋ ਪੰਥ ਕੀਨੋ ਪਰਧਾਨੀ ॥
>
> ਦਸ਼ਮ ਗ੍ਰੰਥ, ਉਗ੍ਰਦੰਤੀ, ਛਕਾ ੫, ਤੁਕ ੧੩

ਸ੍ਰੀ ਦਸਮੇਸ਼ ਜੀ ਨੇ ਖਾਲਸਾ ਜੀ ਨੂੰ ਸਭ ਤੋਂ ਨਿਆਰਾ ਰੱਖਿਆ ਅਤੇ ਹੁਕਮ ਬਖਸ਼ਿਆ :—

> ਜਬ ਲਗ ਖਾਲਸਾ ਰਹੇ ਨਿਆਰਾ ॥ ਤਬ ਲਗ ਤੇਜ ਦੀਓ ਮੈਂ ਸਾਰਾ ॥

ਜਬ ਇਹ ਗਹੈ ਬਿਪਰਨ ਕੀ ਰੀਤ ॥ ਮੈਂ ਨ ਕਰੋਂ ਇਨ ਕੀ ਪ੍ਰਤੀਤ ॥

ਸਰਬ ਲੋਹ ਗ੍ਰੰਥ

ਇਸ ਬਿਧਿ ਸ੍ਰੀ ਦਸਮੇਸ਼ ਜੀ ਨੇ ਸੱਚੀ ਸਮਦਰਸਤਾ ਦਾ ਪੂਰਨਾ ਪਾ ਕੇ ਦਿਖਾਇਆ।

(੪) ਚੌਥਾ ਪੂਰਨਾ:—ਸਭ ਤੋਂ ਸ੍ਰੇਸ਼ਟ ਪੂਰਨਾ ਸ੍ਰੀ ਦਸਮੇਸ਼ ਜੀ ਨੇ ਗੁਰਮਤਿ ਸੱਚਾਈ ਦਾ ਕੌਲ-ਔ-ਫ਼ੇਅਲ (ਕਹਿਣੀ ਅਤੇ ਕਰਨੀ) ਦਾ ਪਾਇਆ, ਜੋ ਅੱਜ ਤਾਈਂ ਕਿਸੇ ਧਾਰਮਕ ਆਗੂ ਅਤੇ ਰੀਫ਼ਾਰਮਰ ਨੇ ਨਹੀਂ ਪਾਇਆ। ਸ੍ਰੀ ਗੁਰੂ ਦਸਮੇਸ਼ ਜੀ ਨੇ ਨਿਧੜਕ ਹੋ ਕੇ ਗੁਰਮਤਿ ਤਤ ਸੱਤ ਦਾ ਨਿਰਣਾ ਪੂਰਨ ਸੱਚਾਈ ਦੇ ਪੂਰਨੇ ਅਨੁਸਾਰ ਪਾ ਕੇ ਦਿਖਾਇਆ। ਸਪੱਸ਼ਟ ਤੌਰ ਤੇ ਪਹਿਲਾਂ ਇਹ ਸੱਚਾਈ ਦਰਸਾਈ :—

ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥੨੯॥

ਤ੍ਵਪ੍ਰਸਾਦਿ ਸਵਯੇ

ਏਸ ਵਿਚ ਰੰਚਕ ਸੰਦੇਹ ਨਹੀਂ ਕਿ ਸ੍ਰੀ ਗੁਰੂ ਦਸਮੇਸ਼ ਜੀ ਦਾ ਆਦਰਸ਼ ਨਾਮ-ਭਿੰਨੜਾ ਪ੍ਰੇਮ ਹੈ। ਯਥਾ ਗੁਰਵਾਕ:—

ਪ੍ਰੇਮ ਪਦਾਰਥੁ ਨਾਮੁ ਹੈ ਭਾਈ...ਪ॥ (੯॥੧)

ਸੋਰਠਿ ਮ: ੫ ਅਸ਼ਟ:, ਪੰਨਾ ੬੪੦

ਗੁਰੂ ਦਸਮੇਸ਼ ਜੀ ਨੇ ਪ੍ਰੇਮ ਦੀ ਏਸ ਸੱਚਾਈ ਨੂੰ ਸਭ ਤੋਂ ਸ੍ਰੇਸ਼ਟ ਪੂਰਨਾ ਪਾ ਕੇ ਸਿੱਧ ਕੀਤਾ ਕਿ ਗੁਰਮਤਿ ਅੰਦਰਿ ਨਾਮ-ਭਿੰਨੜੇ-ਪ੍ਰੇਮ ਤੋਂ ਬਿਨਾਂ ਸੁਸ਼ਕ ਪ੍ਰੇਮ ਕੋਈ ਅਰਥ ਹੀ ਨਹੀਂ ਰਖਦਾ। ਇਸ ਪ੍ਰੇਮ-ਮਈ-ਸੱਚਾਈ ਨੂੰ ਸ੍ਰੀ ਦਸਮੇਸ਼ ਜੀ ਨੇ ਸਪੱਸ਼ਟ ਤੌਰ ਤੇ ਦਰਸਾਇਆ ਅਤੇ ਦਰਸਾ ਕੇ ਸਿੱਧ ਕੀਤਾ ਕਿ ਵਾਹਿਗੁਰੂ ਨੂੰ ਪਾਉਣ ਦਾ ਇਕੋ ਇਕ ਵਸੀਲਾ ਨਾਮ-ਭਿੰਨੜਾ-ਪ੍ਰੇਮ ਹੀ ਹੈ। ਇਸ ਪੂਰਨੇ ਨੂੰ ਸਪੱਸ਼ਟ ਤੌਰ ਤੇ ਦਰਸਾ ਕੇ ਸਿੱਧ ਕਰਨ ਲਈ ਸ੍ਰੀ ਦਸਮੇਸ਼ ਜੀ ਨੇ ਇਹ ਗੱਲ ਭਲੀ ਪਰਕਾਰ ਨਿਰੂਪਣ ਕਰ ਦਿੱਤੀ ਕਿ ਹੋਰਨਾਂ ਮਤ-ਮਤਾਂਤ੍ਰਾਂ ਅੰਦਰਿ ਜੋ ਪੂਰਨੇ ਵਾਹਿਗੁਰੂ ਨੂੰ ਪਾਉਣ ਦੇ ਇਸ ਪ੍ਰੇਮ ਤੋਂ ਸਖਣੇ ਹਨ, ਸਭ ਨਿਸਫਲ ਹਨ। ਜੈਸਾ ਕਿ ਸ੍ਰੀ ਮੁਖਵਾਕ ਦੁਆਰਾ ਇਸ ਬਿਧਿ ਨਿਰਣਾ ਹੈ:—

ਪ੍ਰੀਤਿ ਕਰੇ ਪ੍ਰਭੁ ਪਾਈਅਤ ਹੈ
ਕ੍ਰਿਪਾਲ ਨ ਭੀਜਤ ਲਾਂਡ ਕਟਾਏ ॥੧੦੦॥

ਬਚਿਤ੍ਰ ਨਾਟਕ, ਅਧਿਆਇ ੧

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬਾਣੀ ਅਨੁਸਾਰ ਏਥੇ ਇਸ ਮਹਾਂਵਾਕ ਦੁਆਰਾ ਆਨ-ਮੱਤੀਆਂ, ਖਾਸ ਕਰ ਤੁਰਕਾਂ ਦੀ ਸ਼ੁਸ਼ਕ ਸੁੰਨਤ ਕ੍ਰਿਆ ਵਲ ਸਪੱਸ਼ਟ ਇਸ਼ਾਰਾ ਹੈ ਅਤੇ ਏਸ ਇਸ਼ਾਰੇ ਨੂੰ ਸਪੱਸ਼ਟਤਾਈ ਸਹਿਤ ਦਰਸਾਉਣ ਦਾ ਸੱਚਾ ਪੂਰਨਾ

ਸ੍ਰੀ ਦਸਮੇਸ਼ ਜੀ ਨੇ ਪਾਇਆ ਹੈ :–

ਸੁੰਨਤਿ ਕੀਏ ਤੁਰਕੁ ਜੇ ਹੋਇਗਾ
ਅਉਰਤਿ का किਆ ਕਹੀਐ ॥...੩॥ (੪॥੮)

ਆਸਾ ਕਬੀਰ ਜੀ, ਪੰਨਾ ੪੭੭

ਵਾਲੇ ਗੁਰਵਾਕ ਦਾ ਇੰਨ ਬਿੰਨ ਅਨਵਾਦ ਕਰ ਵਿਖਾਇਆ ਹੈ। ਪ੍ਰੰਤੂ ਬਿਨਾਂ ਕਿਸੇ ਰੌ-ਰਿਆਇਤ ਅਤੇ ਝਕ-ਝੇਪ ਦੇ ਤੱਤ-ਸੱਚਾਈ ਦਾ ਪੂਰਨਾ ਪਾ ਕੇ ਸਪੱਸ਼ਟ ਕੀਤਾ ਹੈ ਕਿ ਸੱਚੇ ਗੁਰਮਤਿ ਪ੍ਰਮਾਰਥੀ ਪ੍ਰੇਮ-ਬਿਹੂਨ ਹੋਰ ਸਭ ਕ੍ਰਿਆ, ਆਨਮਤੀਆਂ ਦੀ ਸੁੰਨਤ ਆਦਿ ਸਭ ਬਿਰਥੀ ਹੈ। ਏਸ ਦੁਆਰਾ ਪਰਮਾਤਮਾ ਪਾਇਆ ਹੀ ਨਹੀਂ ਜਾ ਸਕਦਾ। ਪਾਇਆ ਜਾ ਸਕਦਾ ਹੈ ਤਾਂ ਕੇਵਲ ਗੁਰਮਤਿ ਨਾਮ-ਭਿੰਨੜੇ-ਪ੍ਰੇਮ ਦੁਆਰਾ ਹੀ ਪਾਇਆ ਜਾ ਸਕਦਾ ਹੈ। ਇਹ ਸੱਚਾਈ ਚਾਹੇ ਕਿਸੇ ਅਨਮਤੀ ਪੁਰਸ਼ ਨੂੰ ਕੌੜੀ ਹੀ ਲੱਗੇ, ਪ੍ਰੰਤੂ ਸ੍ਰੀ ਦਸਮੇਸ਼ ਜੀ ਨੇ ਇਸ ਸਾਰ-ਸੱਚਾਈ ਵਾਲੇ ਪੂਰਨੇ ਨੂੰ ਸਪੱਸ਼ਟ ਤੌਰ ਤੇ ਪਾ ਹੀ ਦਿਤਾ। ਬਚਿੱਤ੍ਰ ਨਾਟਕ ਅੰਦਰਿ ਜਿਸ ਸਾਰ-ਸੱਚਾਈ ਨੂੰ ਨਿਰੂਪਣ ਕਰ ਕੇ ਸ੍ਰੀ ਦਸਮੇਸ਼ ਜੀ ਨੇ ਇਸ ਨੂੰ ਖ਼ਾਸ ਦਰਸਾਉਣ ਦਾ ਪੂਰਨਾ ਪਾਇਆ ਹੈ, ਉਹ ਕਿਸੇ ਤੋਂ ਵੀ ਨਹੀਂ ਪੈਂਦਾ। ਇਹ ਸ੍ਰੀ ਦਸਮੇਸ਼ ਜੀ ਨੂੰ ਸਮਰੱਥਾ ਹੈ ਕਿ ਇਸ ਗੁਰਮਤਿ ਤੱਤ-ਸੱਚਾਈ ਨੂੰ ਹੀ ਸਪੱਸ਼ਟ ਤੌਰ ਤੇ ਦਰਸਾ ਕੇ ਸਿੱਧ ਕੀਤਾ ਜਾਏ ਕਿ ਨਾਮ-ਭਿੰਨੜੇ-ਪ੍ਰੇਮ ਬਿਨਾਂ ਸਾਰੇ ਕਰਮ ਧਰਮ ਨਿਸਫਲ ਹਨ। ਇਸ ਸੱਚਾਈ ਨੂੰ ਮੁਖ ਰਖ ਕੇ ਸ੍ਰੀ ਦਸਮੇਸ਼ ਜੀ ਨੇ ਸਮੱਗਰ ਆਨਮੱਤ ਨੇਤਾਵਾਂ ਦਾ ਪੋਲ ਖੋਲ੍ਹ ਕੇ ਸਪੱਸ਼ਟ ਕਰ ਦਿੱਤਾ ਹੈ ਕਿ ਨਾਮ-ਭਿੰਨੜਾ-ਪ੍ਰੇਮ ਸਿਵਾਏ ਗੁਰਮਤਿ ਦੇ ਕਿਸੇ ਵੀ ਅਨ-ਮੱਤ ਅੰਦਰਿ ਅਤੇ ਅਨ-ਮੱਤ ਨੇਤਾ ਦੇ ਕਿਸੇ ਵੀ ਮਿਸ਼ਨ ਅੰਦਰ ਨਹੀਂ ਪਾਇਆ ਜਾਂਦਾ। ਇਹ ਵਡਿਆਈ, ਇਸ ਤੱਤ ਸਤ ਸੱਚਿਆਈ ਨੂੰ ਇਨ ਬਿੰਨ ਪ੍ਰਗਟਾਉਣ ਲਈ, ਅਕਾਲ ਪੁਰਖ ਨੇ ਕੇਵਲ ਸ੍ਰੀ ਦਸਮੇਸ਼ ਜੀ ਨੂੰ ਬਖਸ਼ੀ।

ਇਤਨੇ ਪੂਰਨਿਆਂ ਦਾ ਮਾਲਕ ਹੁੰਦਾ ਹੋਇਆ ਭੀ ਸਾਡਾ ਸ੍ਰੀ ਦਸਮੇਸ਼ ਪਿਤਾ ਸ੍ਵਾਸ ਸ੍ਵਾਸ ਨਾਮ ਅਭਿਆਸ ਦੇ ਰੰਗਾਂ ਵਿਚ ਜੁੱਧਾਂ-ਜੰਗਾਂ ਵਿਚ ਅਹਿਨਿਸ ਰੱਤੜਾ ਹੀ ਰਹਿੰਦਾ ਹੈ। ਹੋਰ ਸਭ ਪੂਰਨੇ ਏਸ ਸੱਚਾਈ ਦੇ ਪੂਰਨੇ ਦੀ ਰੋਸ਼ਨੀ ਵਿਚ, ਸਮੱਗਰ ਤੌਰ ਤੇ ਆਏ ਸਪੱਸ਼ਟਾਏ ਗਿਣੇ ਜਾਂਦੇ ਹਨ।

## ੧੯

# ਪਹਿਲੇ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਦਸਮੇਸ਼ ਜੀ ਦੀ ਗੁਰਮਤਿ ਸਿੱਖਿਆ

ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਨੇ ਸਾਰੀ ਵਡਿਆਈ ਗੁਰਸਿੱਖਾਂ ਨੂੰ ਦੇ ਕੇ, ਸੱਚੇ ਗੁਰਮੁਖਾਂ ਪ੍ਰਾਇਣ ਹੋ ਕੇ, ਆਪਣੇ ਆਪ ਨੂੰ ਗੁਰਸਿੱਖਾਂ ਦਾ ਨਿਵਾਜਿਆ ਹੋਇਆ ਦਰਸਾਇਆ। ਗੁਰਸਿੱਖਾਂ ਪ੍ਰਥਾਇ ਗੁਰੂ ਸਾਹਿਬ ਨੇ ਫ਼ੁਰਮਾਇਆ :–

ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ
ਨਹੀ ਮੋ ਸੋ ਗਰੀਬ ਕਰੋਰਿ ਪਰੈ ॥੨॥ (੬੪੫)

ਗਿਆਨ ਪ੍ਰਬੋਧ, ਪਾ: ੧੦

ਭਾਵ:–ਗੁਰਸਿੱਖਾਂ ਦੀ ਕਿਰਪਾ-ਕਟਾਖਸ਼ ਦੇ ਹੀ ਅਸੀਂ ਸਜੇ ਹੋਏ ਹਾਂ, ਨਹੀਂ ਤਾਂ ਮੇਰੇ ਵਰਗੇ ਅਨੇਕਾਂ ਗਰੀਬ ਭਟਕਦੇ ਫਿਰਦੇ ਹਨ। ਜਿਤਨੇ ਭੀ ਯੁਧ (ਧਰਮ ਯੁਧ) ਜਿੱਤੇ ਗਏ ਹਨ, ਸੋ ਸਿੱਖਾਂ ਦੇ ਸਦਕੇ ਹੀ ਜਿੱਤੇ ਗਏ ਹਨ। ਦਾਨ ਪੁੰਨ ਕਰਨ ਦੀ ਸਮਰੱਥਾ ਮੇਰੇ ਵਿਚ ਉੱਕੀ ਹੀ ਨਹੀਂ, ਗੁਰਸਿੱਖਾਂ ਦੀ ਸਖਾਵਤ ਕਰਕੇ ਦਾਨ ਕੀਤੇ ਗਏ ਹਨ।

ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ
ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ ॥

ਸ੍ਰੇਸ਼ਟ ਦਾਨ ਗੁਰੂ ਘਰ ਅੰਦਰ ਗੁਰਮਤਿ ਅਨੁਸਾਰ ਕੀ ਹੈ ? ਜੀਅ-ਦਾਨ ਗੁਰੂ ਘਰ ਦਾ ਸਭ ਤੋਂ ਵੱਡਾ ਸਿਰਮੌਰ ਦਾਨ ਹੈ। ਪਰਉਪਕਾਰੀ ਗੁਰੂ ਦਸਮੇਸ਼ ਜੀ ਨੇ ਜਿੱਥੇ ਅੰਮ੍ਰਿਤ ਮਈ ਸੱਚਾ ਜੀਅ-ਦਾਨ ਦੇ ਕੇ ਗੁਰਸਿੱਖਾਂ ਨੂੰ ਨਿਵਾਜਿਆ ਓਥੇ ਪੰਜਾਂ ਗੁਰਸਿੱਖਾਂ ਤੋਂ ਅੰਮ੍ਰਿਤ ਦਾ ਜੀਅ-ਦਾਨ ਮੰਗਿਆ। ਇਸ ਬਿਧਿ ਆਪਣੇ ਆਪ ਨੂੰ ਗੁਰ ਚੇਲਾ, ਗੁਰਸਿੱਖਾਂ ਦਾ ਲਾਲਾ ਗੋਲਾ ਸਦਵਾਇਆ।

ਧੁਰ ਮੁੱਢ ਤੋਂ ਹੀ ਜੋ ਗਰੀਬੀ ਗੁਰੂ ਸਾਹਿਬ ਦੀ ਆਪਣੀ ਸ੍ਰਿਸ਼ਤ (ਸੁਭਾ) ਅੰਦਰ ਨੂਰੋ ਨੂਰ ਕੀਤੀ ਅਤੇ ਸੱਚਾ ਸਬਕ ਸਿਖਾਇਆ ਤਾਂ ਇਹ ਸਿਖਾਇਆ ਕਿ ਗੁਰ-ਸਿੱਖਾਂ ਵਿਚੋਂ ਕੋਈ ਵੀ ਗੁਰਸਿੱਖ ਸੁਪਨ ਮਾਤਰ ਇਹ ਅਨੁਮਾਨ ਗੁਮਾਨ ਨਾ ਕਰ ਬੈਠੇ

ਕਿ ਮੈਂ ਦਾਨ-ਦਾਤਾਰ ਹਾਂ। ਸੱਚੇ ਦਾਨ-ਦਾਤਾਰ-ਗੁਰੱਤਤਾ ਵਾਲੀ ਸਪਿਰਿਟ ਪੰਜਾਂ ਸਿੱਖਾਂ ਅੰਦਰ ਭਰੀ। ਇਨ੍ਹਾਂ ਪੰਜਾਂ ਗੁਰਸਿੱਖਾਂ ਵਿਚੋਂ ਕਿਸੇ ਨੂੰ ਵੀ ਗੁਰੂ ਸਦਾਉਣ ਦਾ ਪਾਤਰ ਨਹੀਂ ਬਣਾਇਆ। ਹਉਮੈ ਰੋਗ ਦਾ ਉੱਕਾ ਹੀ ਬਿਨਾਸ ਕਰ ਕੇ, ਜੈਸੀ ਕਿ ਗੁਰੂ ਦਸਮੇਸ਼ ਜੀ ਨੇ ਗੁਰਸਿੱਖਾਂ ਅੰਦਰ ਗਰੀਬੀ ਦੀ ਸੱਚੀ ਸਪਿਰਿਟ ਭਰੀ ਹੈ, ਅੱਜ ਤਾਈਂ ਕਿਸੇ ਵੀ ਕੌਮ ਦੇ ਹਾਦੀ ਨੇ ਨਹੀਂ ਭਰੀ।

ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਧੁਰ ਦਰਗਾਹੋਂ ਸੱਚਖੰਡ ਤੋਂ ਗਰੀਬੀ ਪਾਈ। ਇਹੋ ਗਰੀਬੀ ਵਾਲੀ ਦਾਤਿ-ਇਲਾਹੀ ਗੁਰੂ ਦਸਮੇਸ਼ ਜੀ ਨੇ ਆਪਣੇ ਨਿਜ ਆਤਮਾ ਦੇ ਸਮੂਹ ਸਿੱਖਾਂ ਦੀਆਂ ਆਤਮਾਵਾਂ ਅੰਦਰਿ ਵਰਤਾਈ। ਜੈਸੇ ਕਿ ਗੁਰੂ ਨਾਨਕ ਸਾਹਿਬ ਨੇ ਸਾਰੇ ਸੰਸਾਰ ਅੰਦਰ ਸੱਚੜੇ ਪਰਉਪਕਾਰ ਦਾ ਨਾਮ ਭਰਿਆ ਡੰਕਾ ਬਜਾਇਆ ਅਤੇ ਨਾਮ ਦਾ ਹੀ ਝੰਡਾ ਝੁਲਾਇਆ, ਐਨ ਏਸੇ ਪ੍ਰਕਾਰ ਹੀ ਸ੍ਰੀ ਦਸਮੇਸ਼ ਜੀ ਨੇ ਨਾਮ ਦਾ ਖੰਡਾ ਖੜਕਾਇਆ। ਏਸੇ ਨਾਮ ਅੰਦਰ ਹੀ ਸੱਚੀ ਸੂਰਮਤਾ ਭਰੀ ਹੋਈ ਹੈ। ਸ੍ਰੀ ਦਸਮੇਸ਼ ਜੀ ਕੋਈ ਵਿਲੱਖਣ ਪਹਿਲੇ ਗੁਰੂ ਸਾਹਿਬ ਤੋਂ ਵੱਖਰੇ ਖੰਡਾ ਖੜਗੇਸ਼ ਸੂਰਮੇਸ਼ ਗੁਰੂ ਨਹੀਂ ਹੋਏ। ਗੁਰਬਾਣੀ ਅੰਦਰ ਸਪੱਸ਼ਟ ਤੌਰ ਤੇ ਇਸ ਗੱਲ ਨੂੰ ਨਿਤਾਰਿਆ ਗਿਆ ਹੈ ਕਿ ਸਾਰੀ ਸੂਰਮਤਾ ਸੱਚੜੇ ਨਾਮ ਦੀ ਸਿਫਤ-ਸਾਲਾਹ ਅੰਦਰਿ ਹੀ ਭਰੀ ਪਈ ਹੈ। ਨਾਮ ਦੇ ਰੰਗਾਂ ਵਿੱਚ ਆ ਕੇ ਹੀ ਸੱਚੜੀ ਸੂਰਮਤਾ ਵਾਲਾ ਰੰਗ ਲੱਗਦਾ ਹੈ। ਯਥਾ ਗੁਰਵਾਕ :—

> ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ
> ਸੋ ਕਹੀਅਤ ਹੈ ਸੂਰਾ ॥...੧॥ (੨॥੪॥੩੫)

ਧਨਾਸਰੀ ਮ: ੫, ਪੰਨਾ ੬੮੦

ਸੱਚੀ ਸੂਰਮਤਾ, ਜੈਸੀ ਕਿ ਸਮੱਗਰ ਗੁਰੂ ਸਾਹਿਬਾਨ ਨੇ ਆਪਣਾ ਮਨ ਜਿੱਤਣ ਵਿਚ ਦਰਸਾਈ ਹੈ, ਤੈਸੀ ਹੀ ਗੁਰੂ ਦਸਮੇਸ਼ ਜੀ ਦੇ ਜਣਾਵਣ ਵਿੱਚ ਆਈ ਹੈ। ਜਿਸ ਜਨ ਨੇ ਆਤਮ-ਕਲਾ ਨਾਮ ਦਵਾਰਾ ਵਰਤਾ ਕੇ ਆਪਣਾ ਆਪ ਜਿਣਿਆ ਹੈ ਓਸੇ ਦੇ ਹੀ ਵਸਗਤਿ ਸਾਰੀ ਦੀਨ ਦੁਨੀ ਦੀ ਸਾਹਿਬੀ ਆ ਗਈ ਹੈ। ਗੁਰ ਪੂਰੇ ਦੀ ਸੱਚੀ ਵਡਿਆਈ ਹੀ ਏਸੇ ਗੱਲ ਵਿਚ ਹੈ ਕਿ ਕੇਵਲ ਪੂਰੇ ਗੁਰੂ ਸਾਹਿਬਾਨ ਦਾ ਸਿੱਖ ਬਣਨ ਕਰਕੇ ਸੱਚੀ ਆਤਮ ਜਿਣਨ ਵਾਲੀ ਸੂਰਮਤਾਈ ਆਂਵਦੀ ਹੈ। ਏਸੇ ਆਤਮ-ਰੰਗਾਂ ਵਿਚ ਵਾਹਿਗੁਰੂ ਗਾਇਆ ਅਤੇ ਸਿਫਤਿ-ਸਾਲਾਹਿਆ ਪਰਗਟ ਪਹਾਰੇ ਵਿਰਸੇ ਵਿਚ ਆਂਵਦਾ ਹੈ।

ਗੁਰੂ ਦਸਮੇਸ਼ ਜੀ ਨੇ, ਗੁਰੂ ਨਾਨਕ ਸਾਹਿਬ ਦੇ ਦ੍ਰਿੜ੍ਹਾਏ ਹੋਏ ਨਾਮ ਦੀ ਕਲਾ ਨੂੰ ਵਰਤਾ ਕੇ ਹੀ ਗੁਰਸਿੱਖਾਂ ਅੰਦਰਿ ਸੱਚੀ ਅੰਮ੍ਰਿਤ ਮਈ ਮਾਰਸ਼ਲ (Martial) ਸਪਿਰਿਟ ਉਤਪੰਨ ਕੀਤੀ। ਆਮ ਲੋਕਾਂ ਦਾ ਇਹ ਬੜਾ ਹੀ ਭੁਲੇਖਾ ਹੈ, ਜੋ ਸ੍ਰੀ ਦਸਮੇਸ਼

ਜੀ ਦੇ ਉਪਦੇਸ਼ ਨੂੰ ਪਹਿਲੇ ਗੁਰੂ ਪਾਤਸ਼ਾਹੀਆਂ ਦੇ ਉਪਦੇਸ਼ ਉਦੇਸ਼ ਤੋਂ ਅੱਡਰਾ ਨਿਰੂਪਣ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰਿ ਸਾਰੀਆਂ ਗੁਰੂ ਪਾਤਸ਼ਾਹੀਆਂ ਨੇ ਉਪਦੇਸ਼ ਦੇ ਕੇ ਜੈਸਾ ਨਿਰਾਲਾ ਗੁਰਮਤਿ ਮੰਡਨ ਕੀਤਾ ਹੈ ਤੈਸਾ ਹੀ ਦਸਵੇਂ ਪਾਤਸ਼ਾਹ ਜੀ ਨੇ ਪਰਤੱਖ ਕਰਿ ਦਿਖਾਇਆ ਹੈ। ਆਨ ਮਤਾਂ ਦਾ ਖੰਡਨ ਪ੍ਰਿਥਮ ਗੁਰੂ ਪਾਤਸ਼ਾਹੀਆਂ ਦੀ ਬਾਣੀ ਅੰਦਰ ਕੋਈ ਘੱਟ ਕਰੜਾਈ ਨਾਲ ਨਹੀਂ ਕੀਤਾ ਗਿਆ। ਪਾਖੰਡ ਦਾ ਖੰਡਨ ਜੈਸਾ ਕਿ ਗੁਰੂ ਦਸਮੇਸ਼ ਜੀ ਨੇ ਪ੍ਰਤਿਪਾਦਨ ਕੀਤਾ ਹੈ, ਇੰਨ ਬਿੰਨ ਗੁਰੂ ਪ੍ਰਿਥਮ ਪਾਤਸ਼ਾਹੀਆਂ ਦੇ ਉਪਦੇਸ਼ ਮਈ ਉਦੇਸ਼ ਅਨੁਸਾਰ ਕੀਤਾ ਹੈ। ਹਾਂ, ਏਸ ਪਾਖੰਡ ਖੰਡਣ ਮਈ ਉਪਦੇਸ਼ ਨੂੰ ਬੜੇ ਜ਼ੋਰਦਾਰ ਲਹਿਜੇ ਵਿਚ ਸਪੱਸ਼ਟਾਇਆ ਹੈ। ਗੁਰਸਿੱਖਾਂ ਅੰਦਰ ਗੁਰਸਿਖੀ ਵਾਲੀ ਅਨਿੰਨ ਸਪਿਰਿਟ ਉਤਪੰਨ ਹੀ ਨਹੀਂ ਹੋ ਸਕਦੀ ਜਦ ਤਾਈਂ ਸਿੱਖਾਂ ਨੂੰ ਆਨਮੱਤ ਮਈ ਪਾਖੰਡਾਂ ਨੂੰ ਸਪੱਸ਼ਟ ਤੌਰ 'ਤੇ ਨ ਦਰਸਾਇਆ ਜਾਵੇ। ਇਹ ਪਾਖੰਡ ਖੰਡਣ ਲਈ ਅਨਮਤ ਵਾਲਾ ਅਨਸਰ ਦ੍ਰਿੜ੍ਹ ਸਪੱਸ਼ਟਾਈ ਵਿਚ ਦ੍ਰਿੜ੍ਹਾ ਕੇ ਗੁਰੂ ਦਸਮੇਸ਼ ਜੀ ਨੇ ਬੜਾ ਭਾਰਾ ਉਪਕਾਰ ਕੀਤਾ ਹੈ। ਇਹ ਉਪਕਾਰ ਕੇਵਲ ਗੁਰਸਿੱਖਾਂ ਉਪਰ ਹੀ ਨਹੀਂ, ਬਲਕਿ ਸਾਰੇ ਜਹਾਨ ਉਪਰ ਹੀ ਕੀਤਾ ਹੈ।

ਦੀਰਘ ਦ੍ਰਿਸ਼ਟੀ ਨਾਲ ਸੋਚ ਵਿਚਾਰ ਕੇ ਦੇਖਿਆ ਜਾਵੇ ਤਾਂ ਗੁਰੂ ਨਾਨਕ ਤੇ ਗੁਰੂ ਦਸਮੇਸ਼ ਜੀ ਦੀ ਪ੍ਰਮਾਰਥਕ ਤਾਲੀਮ ਵਿੱਚ ਭੋਰਾ ਮਾਤਰ ਵੀ ਫ਼ਰਕ ਨਹੀਂ। ਜ਼ਮਾਨੇ ਦੀ ਰਵਸ਼ ਅਨੁਸਾਰ ਸਮੱਗਰ ਗੁਰੂ ਪਾਤਸ਼ਾਹੀਆਂ ਨੇ ਆਪਣੀ ਤੌਰ-ਤਰੀਕਤ (ਮਰਯਾਦਾ) ਨੂੰ ਬਦਲਿਆ ਹੈ, ਅਸਲੀਅਤ ਤੇ ਹਕੀਕਤ ਓਹੀ ਰਹੀ ਹੈ, ਸਾਰੀਆਂ ਗੁਰੂ-ਪਾਤਸ਼ਾਹੀਆਂ ਦੇ ਉਪਦੇਸ਼ ਅੰਦਰਿ ਇਕਸਾਰ ਹੀ ਰਹੀ ਹੈ। ਰਹਿਮ ਦਇਆ ਧਰਮ ਦਾ ਜੋ ਅਨਸਰ (ਮਾਦਾ) ਗੁਰੂ ਦਸਮੇਸ਼ ਜੀ ਦੇ ਸੱਚੜੇ ਉਦੇਸ਼ ਮਈ ਉਪਦੇਸ਼ ਅੰਦਰਿ ਪਾਇਆ ਜਾਂਦਾ ਹੈ ਸੋ ਸਦਾ ਲਈ ਨਵਾਂ ਨਰੋਇਆ, ਗੁਰਸਿੱਖਾਂ ਲਈ ਉਤਸ਼ਾਹਤ ਸਪਿਰਿਟ ਵਿਚ ਪਰੋਇਆ ਹੈ। ਸਦੀਵ-ਕਾਲ ਲਈ ਏਸੇ ਬਿਧਿ ਹੀ ਪ੍ਰੋਤਾ ਰਹੇਗਾ।

ਜਿਸ ਪ੍ਰਾਣੀ ਨੇ ਸ੍ਰੀ ਗੁਰੂ ਦਸਮੇਸ਼ ਜੀ ਦਾ ਬਖਸ਼ਿਆ ਹੋਇਆ ਖੰਡੇ ਦਾ ਅੰਮ੍ਰਿਤ ਨਹੀਂ ਛਕਿਆ ਉਸ ਦੀ ਆਤਮਾ ਅੰਦਰ ਗੁਰੂ ਨਾਨਕ ਸਾਹਿਬ ਅਤੇ ਪਹਿਲੀਆਂ ਨੌਵੇਂ ਗੁਰੂ ਪਾਤਸ਼ਾਹੀਆਂ ਦੀ ਨਾਮ ਦ੍ਰਿੜ੍ਹ ਕਰਾਵਣਹਾਰੀ ਚੰਗਾਰੀ ਹੀ ਨਹੀਂ ਪੁੰਗਰੀ। ਜਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਵਾਰਾ ਨਾਮ-ਅਭਿਆਸ-ਕਲਾ ਸਫੁਰਨ ਤੇ ਸੰਚਰਿਤ ਨਹੀਂ ਹੋਈ, ਉਨ੍ਹਾਂ ਦੇ ਅੰਦਰ ਸ੍ਰੀ ਦਸਮੇਸ਼ ਜੀ ਦੀ ਜਗਾਈ ਜਾਗਤ ਕਲਾ ਹੀ ਨਹੀਂ ਆਈ। ਗੁਰੂ ਨਾਨਕ ਦਸਮੇਸ਼ ਜੀ ਦੇ ਸੱਚੇ ਉਪਦੇਸ਼ ਦਾ ਉਤਮਤਾਇਆ (ਨਿਵਾਜਿਆ) ਹੋਇਆ ਸੱਚਾ ਖਾਲਸਾ ਹੀ ਓਹੀ ਹੈ, ਜਿਸ ਦੇ ਘਟ ਅੰਦਰਿ ਪੂਰਨ ਜੋਤਿ ਜਗ-ਜੀਵਨੀ ਆਇ ਜਗੀ ਹੈ। ਇਸ ਜੱਗ-ਜੀਵਨੀ ਜਾਗਤ ਕਲਾ

ਵਾਲੀ ਸੰਪੂਰਨਤਾ ਨੂੰ ਸ੍ਰੀ ਦਸਮੇਸ਼ ਜੀ ਨੇ ਅਧਿਕ ਛਾਂਦੇ ਵਰਤਾ ਕੇ ਸੰਧੂਰਤ ਕੀਤਾ ਹੈ, ਵੇਸ ਪਲਟਿਆ ਹੈ। ਬਾਹਰਲੇ ਭੇਖ ਕਿਸੇ ਵੀ ਗੁਰੂ ਪਾਤਸ਼ਾਹੀ ਨੂੰ ਪਸੰਦਤ ਨਹੀਂ।

ਫ਼ਰਕ ਹੈ ਤਾਂ ਸਿਰਫ਼ ਇਹ ਹੈ ਕਿ ਆਮ ਲੋਕਾਂ ਦੀ ਬੁੱਧੀ ਸ੍ਰੀ ਗੁਰੂ ਦਸਮੇਸ਼ ਜੀ ਦੇ ਉਪਦੇਸ਼ ਉਦੇਸ਼ ਨੂੰ ਭਲੀ ਪਰਕਾਰ ਗ੍ਰਹਿਣ ਕਰਨ ਦੀ ਪਾਤਰ ਹੀ ਨਹੀਂ ਰਹੀ। ਆਮ ਲੋਕੀਂ ਉਰੇ ਉਰੇ ਹੀ ਟੱਕਰਾਂ ਮਾਰਦੇ ਹਨ, ਆਪਣੇ ਮਨ ਦੀ ਮਤਿ ਅਨੁਸਾਰ ਹੀ ਮਾਰਦੇ ਹਨ। ਉਨ੍ਹਾਂ ਦੇ ਉਪਰ ਸੱਚੀ ਗੁਰੱਤਤਾ ਵਾਲੀ ਕਲਾ ਵਰਤੀ ਹੀ ਨਹੀਂ। ਜੇ ਵਰਤੇ ਤਾਂ ਕਿਉਂ ਟੱਕਰਾਂ ਮਾਰਨ ਤੇ ਕਿਉਂ ਵਿਤਕਰੇ ਚਿਤਾਰਨ। ਏਸ ਪ੍ਰਕਾਰ ਦੀਆਂ ਝਖਾਂ ਕਿਉਂ ਮਾਰਨ ਕਿ ਗੁਰੂ ਸਾਹਿਬਾਨ ਦੀ ਤਾਲੀਮ ਵਿਚ ਵਿਤਕਰਾ ਹੈ।

ਗੁਰੂ ਦਸਮੇਸ਼ ਜੀ ਦੀ ਗੁਰੱਤਤਾ ਵਿਚ ਪੂਰਨ ਉਪਕਾਰ ਮਈ ਸੂਰਮਗਤੀ ਭਰਪੂਰ ਲੀਣੀ ਹੋ ਗਈ। ਸੱਚਾ ਭਰਪੂਰ ਲੀਣਾ ਉਪਕਾਰ ਓਹੀ ਸਿੱਖ ਕਰ ਸਕਦਾ ਹੈ ਜੋ ਗੁਰੂ ਦਸਮੇਸ਼ ਜੀ ਦਾ ਸੰਚਰਿਆ ਹੋਇਆ ਅੰਮ੍ਰਿਤ ਪਾਨ ਕਰ ਕੇ ਸੱਚਾ ਸੂਰਮਾ ਸਿੱਖ ਸਜੇ। ਸੱਚੀ ਸੂਰਮਤਾ, ਸੱਚੀ ਉਪਕਾਰਤਾ ਵਾਲੀ ਸੱਚੀ ਸਪਿਰਿਟ, ਜੈਸੀ ਕਿ ਗੁਰੂ ਦਸਮੇਸ਼ ਜੀ ਦੇ ਦਰਸਾਏ ਸਿੰਘਪੁਣੇ ਵਿਚ ਹੈ, ਉਹ ਕਿਸੇ ਵੀ ਉਪਕਾਰੀਅਤ ਵਿੱਚ ਨਹੀਂ ਪਾਈ ਜਾ ਸਕਦੀ, ਭਾਵੇਂ ਕਿਤਨੀ ਹੀ ਸਹਿਸ ਸਿਆਣਪੀ ਸਰੂਪ ਵਾਲੀ ਸੂਰਤ ਵਿਚ ਹੋਵੇ।

ਤਾਂ ਤੇ ਸਾਰੇ ਸੰਸਾਰ ਨੂੰ ਗੁਰੂ ਦਸਮੇਸ਼ ਜੀ ਦੇ ਸੱਚੇ ਅਤੇ ਸੁੱਚੇ ਉਪਕਾਰ ਯਾਦ ਕਰ ਕੇ ਧੰਨ ਗੁਰੂ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦਾ ਜੈ ਜੈਕਾਰ-ਮਈ ਆਲਾਪ ਜਪਣਾ ਚਾਹੀਦਾ ਹੈ।

# ੨੦

## ਧਰਮ ਵਿਥਾਰਕ ਦੁਸ਼ਟ-ਦਮਨ ਦਸਮੇਸ਼ ਗੁਰੂ

ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰ ਪਛਾਰੋ ॥੪੨॥
ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥੪੩॥
ਬਚਿਤ੍ਰ ਨਾਟਕ, ਅਧਿਆਇ ੬

ਉਪਰਲੇ ਸ੍ਰੀ ਗੁਰੂ ਦਸਮੇਸ਼ ਮੁਖਵਾਕਾਂ ਅੰਦਰ ਸ੍ਰੀ ਦਸਮ ਗੁਰੂ ਪਾਤਸ਼ਾਹ ਕਲਗੀਧਰ ਮਹਾਰਾਜ ਦੇ ਆਗਮਨ ਦਾ ਤੱਤ ਉਦੇਸ਼ ਅਤੇ ਸਤਿ ਆਦਰਸ਼ ਅੰਕਤ ਹੈ। ਇਹ ਆਦਰਸ਼ ਉਦੇਸ਼ ਸਾਰੇ ਜਗਤ ਦੇ ਉਧਾਰ ਲਈ ਹੈ, ਕਿਸੇ ਖ਼ਾਸ ਤਬਕੇ ਯਾ ਫ਼ਿਰਕੇ ਲਈ ਮਖ਼ਸੂਸ (ਰਾਖਵਾਂ) ਨਹੀਂ। ਉਪਰਲੇ ਸ੍ਰੀ ਮੁਖਵਾਕ ਦੇ ਮੁਢ ਵਿੱਚ ਸਾਫ਼ ਲਿਖਿਆ ਹੋਇਆ ਹੈ "ਹਮ ਇਹ ਕਾਜ ਜਗਤ ਮੋ ਆਏ", ਭਾਵ ਦੇਵਾਨ-ਦੇਵ ਸੱਚੇ ਗੁਰਦੇਵ ਅਕਾਲ ਪੁਰਖ ਨੇ ਸਾਨੂੰ ਧਰਮ ਵਿਥਾਰਨ ਹੇਤ ਹੀ ਜਗਤ ਵਿਖੇ ਪਠਾਇਆ ਹੈ। ਸ੍ਰੀ ਦਸਮੇਸ਼ ਜੀ ਦਾ ਅਵਤਾਰ ਧਾਰਨ ਦਾ ਹੇਤੂ ਜਗਤ-ਉਧਾਰਨ, ਜਗਤ ਵਿਖੇ ਧਰਮ ਵਿਥਾਰਨ ਦਾ ਹੈ। ਸਾਰਾ ਜਗ ਉਧਾਰਨ ਲਈ ਹੀ ਜਗਤ ਵਿਖੇ ਆਏ ਅਤੇ ਗੁਰੂ ਅਵਤਾਰ ਦਾ ਜਾਮਾ ਧਾਰ ਕੇ ਆਏ। ਜਗਤ ਮੋ ਆਏ ਅਤੇ ਜਗਤ ਹੇਤ ਹੀ ਆਏ। ਜਿਥੇ ਜਨਮ ਧਾਰਿਆ, ਖਾਸ ਉੱਥੇ ਲਈ ਨਹੀਂ ਆਏ। ਪਟਣੇ ਸ਼ਹਿਰ ਵਿਖੇ ਭਵ ਲੈ ਕੇ, ਪੰਜਾਬ ਵਿਚ ਆ ਕੇ ਧਰਮ-ਧੁਜੀ-ਨੈਸ਼ਾਨ-ਦਮਾਮਾ ਬਜਾਉਣਾ ਇਸ ਗੱਲ ਦਾ ਲਖਾਇਕ ਹੈ ਕਿ ਸਮੇਂ ਅਨੁਸਾਰ ਤਦੋਂ ਓਥੋਂ ਹੀ ਜਗਤ-ਉੱਧਾਰ ਦਾ ਮੁਢ ਬੰਨ੍ਹਣ ਦੀ ਲੋੜ ਸੀ। ਜ਼ੋਰੋ-ਜ਼ੁਲਮ ਜ਼ੋਰਾਂ ਤੇ ਸੀ ਤਾਂ ਸਾਰੇ ਜਗਤ ਵਿਚੋਂ ਭਾਰਤ-ਵਰਸ਼ ਵਿਚ ਹੀ ਸੀ ਅਤੇ ਸਾਰੇ ਭਾਰਤ-ਵਰਸ਼ ਵਿਚੋਂ ਭਾਰਤ-ਵਰਸ਼ ਦੇ ਓਸੇ ਖ਼ਿਤੇ ਉੱਤੇ ਸੀ ਜਿੱਥੇ ਕਿ ਧੁਰੋਂ ਪਠਾਏ ਧਰਮ ਅਵਤਾਰ ਨੇ ਆਪਣੀ ਬਾਲ ਬਰੇਸ ਵਿੱਚ ਸ੍ਰੀ ਪਟਣਾ ਸਾਹਿਬ ਤੇ ਆ ਕੇ ਆਪਣੇ ਧਰਮ-ਧੁਜੀ ਮੈਦਾਨ ਮੱਲੇ ਅਤੇ ਜਗਤ-ਉੱਧਾਰ ਦਾ ਕੰਮ ਅਰੰਭ ਦਿੱਤਾ। ਜਗਤ-

ਉੱਧਾਰ ਦਾ ਕੰਮ ਅਰੰਭ ਹੀ ਨਹੀਂ ਦਿੱਤਾ, ਸਗੋਂ ਜੁਗਾਂ ਜੁਗਾਂਤਰਾਂ ਲਈ ਜਗਤ-ਉੱਧਾਰ ਦੀ ਅਬਚਲ ਨੀਂਵ ਧਰ ਕੇ ਅਹਿੱਲ ਥੰਮ ਗੱਡ ਦਿੱਤੇ।

ਸ੍ਰੀ ਆਨੰਦਪੁਰ ਸਾਹਿਬ ਦੀ ਪਵਿੱਤਰ ਦੇਵ ਭੂਮੀ ਦੇ ਵਿਸ਼ੇਸ਼ ਧਾਮ ਸ੍ਰੀ ਕੇਸਗੜ੍ਹ ਵਿਖੇ ਸ੍ਰੀ ਦਸਮੇਸ਼ ਜੀ ਨੇ ਜੁਗੋ ਜੁਗ ਅਟੱਲ ਰਹਿਣ ਵਾਲੇ ਧਰਮ ਰਖਸ਼ਕ, ਧਰਮ ਵਿਥਾਰਕ, ਧਰਮ ਉਬਾਰਕ, ਜਗਤ ਉੱਧਾਰਕ, ਮੁਬਾਰਕ ਖਾਲਸਾ ਪੰਥ ਦੀ ਸਾਜਨਾ (ਸਾਜੀ) ਕੀਤੀ, ਜਿਸ ਖਾਲਸਾ ਨੇਸ਼ਨ ਨੇ ਜਨਮ ਧਾਰਨ ਸਾਰ ਹੀ ਆਪਣੇ ਜਨਮ-ਦਾਤਾ ਦੇ ਬਲ ਨਾਲ ਸਦੀਆਂ ਤੋਂ ਜੰਮੇ ਹੋਏ ਜ਼ੁਲਮ-ਰਾਜ ਦੀ ਜੜ੍ਹ ਹਿਲੂਣ ਦਿੱਤੀ ਅਤੇ ਸੱਚੇ ਧਰਮ ਦਾ ਹਲੇਮੀ ਰਾਜ ਵਿਥਾਰਨਾ ਅਰੰਭ ਦਿੱਤਾ। ਧਰਮ ਚਲਾਵਨ, ਧਰਮੀਆਂ ਨੂੰ ਉਬਾਰਨ ਅਤੇ ਧਰਮ-ਦ੍ਵੈਖੀ-ਦੁਸ਼ਟਾਂ ਦਾ ਮੂਲ ਉਪਾਰਨ ਲਈ, ਜਗਤ-ਉੱਧਾਰ-ਕੁਰਬਾਨੀ ਦੀ ਜਗ-ਵੇਦੀ ਵਿਖੇ ਧਰਮੱਗ ਪੁਰਸ਼ਾਂ ਦੇ ਜੀਵਨਾਂ ਦੀ ਉਹ ਅਹੂਤੀ ਦਿੱਤੀ ਕਿ ਸਦੀਵ ਲਈ ਜੁਗੋ ਜੁਗ ਕੁਰਬਾਨੀ ਵਾਲੀ ਖਾਲਸ ਕੌਮ ਦੀ ਕਾਇਮੀ ਦਾ ਧੁਰਵਾ ਬੱਝ ਗਿਆ।

ਹਾਂ ਜੀ! ਕੁਰਬਾਨੀ ਕੇਵਲ ਧਰਮੀ ਜੀਵਨ ਹੀ ਕਰ ਸਕਦੇ ਹਨ। ਇਸ ਧਰਮ-ਜੀਵਨ-ਕਣੀ ਤੋਂ ਸੂਨ ਕ੍ਰੋੜਾਂ ਹਿੰਦ ਵਾਸੀ, ਕਾਇਰਾਂ ਦੀ ਮੌਤ ਮਰ ਰਹੇ ਸਨ, ਜਾਬਰਾਂ ਦੇ ਜ਼ੋਰੋ-ਸਿਤਮ ਦਾ ਸ਼ਿਕਾਰ ਬਣ ਰਹੇ ਸਨ, ਭੇਡਾਂ ਵਾਂਗੂ ਦੀਨ ਹੀਨ ਹੋ ਕੇ ਜ਼ਾਲਮਾਂ ਦੀ ਈਨ ਮੰਨ ਰਹੇ ਸਨ। ਕਿਸੇ ਕੌਮ ਦੇ ਨੇਤਾ ਵਿਚ ਇਹ ਅਣਖ ਸਾਹਸ ਨਹੀਂ ਰਹੀ ਸੀ ਕਿ ਦੇਸ਼ ਅਤੇ ਕੌਮ ਦਾ ਧਰਮ ਈਮਾਨ ਬਚਾਉਣ ਲਈ ਕੋਈ ਕੁਰਬਾਨੀ ਕਰ ਸਕੇ। ਇਸ ਦਾ ਕਾਰਨ ਇਹ ਸੀ ਕਿ ਕਿਸੇ ਦੇ ਜੀਵਨ ਵਿਚ ਸੱਚੇ ਧਰਮ ਦੀ ਅੰਸ ਮੌਜੂਦ ਨਹੀਂ ਸੀ।

ਸ੍ਰੀ ਦਸਮੇਸ਼-ਆਦਰਸ਼ ਤੋਂ ਅਗਿਆਤ ਲੋਕਾਂ ਦੀ ਅਲਪੱਗ ਬੁੱਧੀ ਵਾਲੀ ਸਮਝ ਵਿਚ ਇਹ ਗੱਲ ਨਹੀਂ ਆਉਂਦੀ ਕਿ ਸ੍ਰੀ ਦਸਮੇਸ਼ ਜੀ ਦੇ ਉਪਰਲੇ ਮੁਖਵਾਕ ਅੰਦਰ ਧਰਮ ਵਿਥਾਰਨ ਅਤੇ ਦੁਸ਼ਟ ਬਿਦਾਰਨ ਦੀਆਂ ਦੋ ਮੁਤਜ਼ਾਦ ਬੁਝਾਰਤਾਂ ਕਿਉਂ ਆਉਂਦੀਆਂ ਹਨ। ਉਹਨਾਂ ਨੂੰ ਇਹ ਮੁਤਜ਼ਾਦ (ਵਿਰੋਧੀ) ਬੁਝਾਰਤਾਂ ਹੀ ਦੀਹਦੀਆਂ ਹਨ। ਦਰ-ਅਸਲ ਇਹ ਮੁਤਜ਼ਾਦ ਨਹੀਂ, ਦੁਸ਼ਟਾਂ ਦੀ ਦੁਸ਼ਟਤਾਈ ਦਮਨ ਕੀਤੇ ਬਾਝੋਂ ਜਗਤ ਉੱਧਾਰ ਅਤੇ ਧਰਮ ਦਾ ਵਿਥਾਰ ਹੋਣਾ ਹੀ ਅਸੰਭਵ ਹੈ। ਦੁਸ਼ਟ-ਦਮਨ ਦਸਮੇਸ਼ ਗੁਰੂ ਦੁਸ਼ਟਾਂ ਦੀ ਦੁਸ਼ਟਤਾਈ ਨੂੰ ਬਿਦਾਰ ਕੇ ਉਹਨਾਂ ਦੁਸ਼ਟਾਂ ਦਾ ਉੱਧਾਰ ਕਰਦੇ ਹਨ। ਉਹਨਾਂ ਦੁਸ਼ਟਾਂ ਨੂੰ ਮਾਰਦੇ ਨਹੀਂ, ਉਹਨਾਂ ਦੀ ਦੁਸ਼ਟਤਾਈ ਨੂੰ ਨਿਵਾਰਦੇ ਹਨ। ਜੇ ਹੋਰ ਕਿਸੇ ਬਿਧਿ ਭੀ ਇਹ ਦੁਸ਼ਟਤਾਈ ਦੁਸ਼ਟਾਂ ਦੀ ਦੂਰ ਨਾ ਹੋਵੇ ਤਾਂ ਦੁਸ਼ਟਾਂ ਨੂੰ ਆਪਣੇ ਦਸਤੇ-ਮੁਬਾਰਕ ਨਾਲ ਖੰਡੇ ਦੀ ਧਾਰ ਉੱਤੇ ਚਾੜ੍ਹ ਕੇ ਉਹਨਾਂ ਦਾ ਜਨਮ ਮਰਨ ਨਿਵਾਰ ਦਿੰਦੇ ਹਨ ਅਤੇ ਉਹਨਾਂ ਅੰਦਰ ਨਵੀਂ ਜਾਨ ਪਾ ਦਿੰਦੇ ਹਨ। ਖੰਡੇ ਦੀ ਧਾਰ ਤੇ ਚਾੜ੍ਹ ਕੇ ਹੀ ਸ੍ਰੀ ਦਸਮੇਸ਼ ਜੀ ਨੇ ਦੁਸ਼ਟ-ਜੀਵਨੀ-ਜੰਤਾਂ ਦੀ ਜਾਨ-ਪ੍ਰਾਣ-

ਸੰਜੀਵਨੀ ਸੁਦੇਹੀ ਕੁਰਬਾਨੀ ਲੈ ਕੇ, ਉਨ੍ਹਾਂ ਅੰਦਰ ਸਦ-ਜੀਵਨੀ ਕੁਰਬਾਨੀ ਵਾਲੀ ਜਾਨ ਪਾ ਦਿੱਤੀ। ਐਥੋਂ ਤਾਈਂ ਕਿ ਸਦਜੀਵਨੀ ਜਾਨ ਪ੍ਰਾਣ ਦਾਤਿਆਂ ਦਾ ਖਾਲਸਾ ਪੰਥ ਸਜਾ ਦਿਤਾ ਅਤੇ ਖਾਲਸ ਕੁਰਬਾਨੀ ਦੇ ਖ਼ਮੀਰ ਨੂੰ ਜੁਗਜੀਵਨਾ ਕਰ ਦਿੱਤਾ, ਜੋ ਜੁਗਾਂ ਤਾਈਂ ਸੁਰਜੀਤ ਰਹੇਗਾ। ਜਦੋਂ ਭੀ ਜਗਤ ਅੰਦਰ ਜ਼ੁਲਮ ਅਤੇ ਅਧਰਮ ਦੀ ਗਿਲਾਨੀ ਹੋਵੇਗੀ, ਇਹ ਸਦਜੀਵਨਾ ਧਰਮੀ ਪੰਥ ਅਤੁਟ ਕੁਰਬਾਨੀਆਂ ਦੇ ਕੇ ਧਰਮ ਨੂੰ ਸੁਰਜੀਤ ਕਰੇਗਾ ਅਤੇ ਅਧਰਮ ਜ਼ੁਲਮ ਪਾਪ ਨੂੰ ਨਸ਼ਟ ਕਰੇਗਾ।

ਜਗਤ ਦੇ ਜੀਵਾਂ ਅੰਦਰ ਧਰਮ-ਜੀਵਨੀ-ਅੰਸ ਅੰਸਰਤ ਹੋਏ ਬਾਝੋਂ ਦੁਸ਼ਟਤਾ ਦਾ ਰੋਗ ਦੂਰ ਨਹੀਂ ਹੋ ਸਕਦਾ, ਦੁਸ਼ਟਾਂ ਦਾ ਰੋਗ ਨਿਵਾਰਨਾ ਪਰਮ ਜ਼ਰੂਰੀ ਹੈ। ਸਤਿਗੁਰੂ ਦਸਮੇਸ਼ ਜੀ ਨੇ ਪੰਜਾਂ ਦੂਤਾਂ ਸੇਤੀ ਗ੍ਰਸਤ ਹੋਏ ਦੁਸ਼ਟਤਾ ਦੇ ਜੀਵਨ ਵਾਲੇ ਦੁਸ਼ਟ ਮੁਜੱਸਮੀ ਰੋਗੀਆਂ ਨੂੰ ਅਮਰ-ਜੀਵਨ-ਬੂਟੀ ਦੀ ਜਾਗ, ਖੰਡੇ ਦੀ ਧਾਰ ਉਤੇ ਲਾ ਕੇ ਸੁਰਜੀਤ ਕੀਤਾ ਅਤੇ ਖਾਲਸ-ਧਰਮ-ਅੰਸੀ ਆਤਮ-ਜੋਤਿ ਅਤੇ ਤੇਜ-ਤੱਤ ਦਾ ਖ਼ਮੀਰ ਮਿਲਾ ਕੇ ਧਰਮ ਬੀਰ ਸੂਰਮਿਆਂ, ਉਪਕਾਰੀ ਜੋਧਿਆਂ ਦੀ ਕੌਮੀਅਤ ਵਾਲਾ ਪ੍ਰਮਾਰਥੀ ਪੰਥ ਪ੍ਰਚਲਤ ਕੀਤਾ। ਇਕ ਇਕ ਦੇ ਜੀਵਨ ਅੰਦਰ ਸਵਾ ਸਵਾ ਲਖ ਦੀ ਸਪਿਰਿਟ ਭਰੀ। ਇਸ ਬਿਧਿ ਜ਼ੁਲਮ ਦੀ ਗੂਣ ਨਾਲ ਲੱਦੇ ਹੋਏ ਗੀਦੀ ਮਜ਼ਲੂਮਾਂ ਦੀਆਂ ਖੂਹਣੀਆਂ ਨੂੰ ਚੰਦ ਇਕ ਚੁਣ-ਕੱਢੇ-ਲਧੋਵਾਰਿਆਂ ਦੇ ਸਹਾਰੇ ਉਭਾਰ ਲਿਆ। ਹੁਣ ਭੀ ਜ਼ੁਲਮ ਅਤੇ ਤ੍ਰਿਸ਼ਨਾ ਦੀ ਅਗਨੀ ਨਾਲ ਜਲੰਦੇ ਜਗਤ ਨੂੰ ਜਦੋਂ ਕਦੋਂ ਉਭਾਰਨਾ ਹੈ ਤਾਂ ਸ੍ਰੀ ਦਸਮੇਸ਼ ਜੀ ਦੇ ਜੁਗੋ ਜੁਗ ਜੀਉਂਦਿਆਂ-ਬੀਰ-ਸਪਿਰਿਟ ਸਵਾਲੱਖੀਆਂ ਦੇ ਸਮੂਹ ਅਸੰਖ ਬਲ-ਧਾਰੀ-ਧਰਮੱਗੀਆਂ ਤੇ ਪਰਉਪਕਾਰੀਆਂ ਨੇ ਹੀ ਉਭਾਰਨਾ ਹੈ।

ਜਿਨ੍ਹਾਂ ਦੀ ਜ਼ਮੀਰ ਅੰਤਸ਼ਕਰਣ ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੇ ਦਬਾਉ ਹੇਠ ਦਬਾਈ ਪਈ ਹੈ ਉਹਨਾਂ ਨੇ ਕੀ ਉਭਰਨਾ ਹੈ ਤੇ ਕੀ ਕਿਸੇ ਨੂੰ ਉਭਾਰਨਾ ਹੈ ? ਜੋ ਖ਼ੁਦ ਤ੍ਰਿਸ਼ਨਾ, ਕਾਮਨਾ, ਈਰਖਾ, ਦ੍ਵੈਖ, ਖ਼ੁਦੀ, ਬਖ਼ੀਲੀ, ਤਕੱਬਰੀ ਦੇ ਭਾਰ ਹੇਠ ਆ ਕੇ ਦੜੇ (ਦਲੇ ਮਲੇ) ਪਏ ਹਨ ਉਹ ਭਲਾ ਦੂਜਿਆਂ ਨੂੰ ਉਭਾਰਨ ਸੁਧਾਰਨ ਦੀਆਂ ਕੀ ਡੀਂਗਾਂ ਮਾਰ ਸਕਦੇ ਹਨ ? ਅਚਾਰ-ਹੀਣ, ਜੀਵਨ ਆਤਮ ਸ਼ਕਤ ਹੀਣ, ਸੂਰਬੀਰਤਾ ਹੀਣ, ਧਰਮ-ਬੀਰਤਾ ਹੀਣ, ਗੰਭੀਰਤਾ ਹੀਣ, ਰਾਜ ਤ੍ਰਿਸ਼ਨਾਲੂ ਬੁਲ-ਹਵਸੀ ਰੀਫ਼ਾਰਮਰਾਂ ਅਤੇ ਪ੍ਰਸਪਰ ਖਹਿ ਖਹਿ ਲੜਨ ਮਰਨ-ਹਾਰੇ ਸੁੱਕੇ ਦੇਸ਼ ਭਗਤਾਂ ਦੇ ਟੋਲੇ ਅਰਬਾਂ ਖ਼ਰਬਾਂ ਦੀ ਗਿਣਤੀ ਵਿੱਚ ਰਲ ਮਿਲ ਕੇ ਭੀ ਕਿਸੇ ਦੇਸ਼ ਯਾ ਕੌਮ ਦਾ ਉੱਧਾਰ ਨਹੀਂ ਕਰ ਸਕਦੇ। ਜਿਨ੍ਹਾਂ ਦਾ ਜੀਵਨ ਨਹੀਂ ਸੋਧਿਆ ਗਿਆ, ਜਿਨ੍ਹਾਂ ਦਾ ਆਪਾ ਨਹੀਂ ਪਰਬੋਧਿਆ ਗਿਆ, ਜਿਨ੍ਹਾਂ ਦਾ ਆਚਾਰ ਨਹੀਂ ਸੁਧਾਰਿਆ ਗਿਆ, ਜਿਨ੍ਹਾਂ ਤੋਂ ਆਪਣਾ ਹੀ ਤ੍ਰਿਸ਼ਨਾਲੂ ਮਨੂਆ ਨਹੀਂ ਮਾਰਿਆ ਗਿਆ, ਉਹ ਨਫ਼ਸ-ਅਮਾਰਾ (ਸ਼ੈਤਾਨੀ ਫ਼ਿਤਰਤ) ਦੇ ਸੁਆਧੀਨ ਕੈਦੀ, ਮੁਲਕ ਨੂੰ ਪ੍ਰਾਧੀਨਤਾ ਤੋਂ ਕਿਵੇਂ ਆਜ਼ਾਦ ਕਰਾ ਸਕਦੇ ਹਨ ? ਮੰਨਿਆ ਕਿ ਇਹਨਾਂ ਆਜ਼ਾਦੀ-ਮਾਂਗਰਾਂ

(Mongers) ਨੂੰ ਰੂਹਾਨੀ ਆਜ਼ਾਦੀ ਦਰਕਾਰ ਨਹੀਂ, ਪਰ ਪੰਚ ਦੂਤਾਂ ਦੇ ਬੰਧੂਆਂ ਤੋਂ, ਨਫ਼ਸੇ-ਅਮਾਰਾ ਦੇ ਗ਼ੁਲਾਮਾਂ ਤੋਂ ਸਿਆਸੀ ਗ਼ੁਲਾਮੀ ਦੇ ਬੰਧਨ ਭੀ ਨਹੀਂ ਟੁਟ ਸਕਦੇ।

ਅਸਾਡੇ ਦੁਸ਼ਟ-ਦਮਨ ਧਰਮ ਰਖਜਕ, ਧਰਮ ਵਿਥਾਰਕ ਦਸਮੇਸ਼ ਪਿਤਾ ਨੇ ਪਹਿਲਾਂ ਅੰਦਰਲੇ ਦੂਤ-ਦੁਸ਼ਟਾਂ ਤੋਂ ਅਧਿਕਾਰੀ ਜਨਾਂ ਦੇ ਫੰਧ ਛੁਡਾਏ, ਅਤੇ ਜੀਅ-ਦਾਨ ਦੀ ਆਤਮ-ਕਣੀ ਉਹਨਾਂ ਦੇ ਜੀਵਨਾਂ ਅੰਦਰ ਸੰਚਰ ਕੇ, ਉਨ੍ਹਾਂ ਨੂੰ ਧਰਮੱਗ ਅਤੇ ਧਰਮ ਬੀਰ ਬਣਾਇਆ, ਫਿਰ ਉਹਨਾਂ ਤੋਂ ਦੇਸ਼ ਕੌਮ ਦਾ ਉੱਧਾਰ ਕਰਾਇਆ ਅਤੇ ਉਹਨਾਂ ਤੋਂ ਵੀ ਬਾਹਰਲੇ ਦੂਤ ਮੁਜੱਸਮੀ ਦੁਸ਼ਟਾਂ ਜ਼ਾਲਮਾਂ ਦਾ ਦਮਨ ਕਰਾਇਆ। ਧਰਮੀ ਬੀਰ ਸਜਾ ਕੇ ਉਨ੍ਹਾਂ ਨੂੰ ਦੁਸ਼ਟ ਦਮਨ ਮੰਤ੍ਰਨੀ ਸੰਥਿਆ ਵਾਲੀ ਨਿਤਨੇਮੀ ਚੌਪਈ ਪੜ੍ਹਨੀ ਸਿਖਾਈ। ਇਹਨਾਂ ਧਰਮੱਗ ਸੂਰਬੀਰਾਂ ਦੀ ਰਹਿਰਾਸ ਵਿਚ ਨਿਤ ਸੰਧਿਆ ਸਮੇਂ ਅਰਦਾਸ ਹੀ ਇਹਨਾਂ ਅੰਤਰ ਬਾਹਰਲੇ ਦੁਸ਼ਟ ਦੂਤਾਂ ਨੂੰ ਮਾਰ ਬਿਦਾਰਨ ਦੀ ਹੁੰਦੀ ਹੈ। ਜਦੋਂ ਉਹ ਬਿਨੇ ਬਿਰਤੀ ਧਾਰ ਕੇ ਪੜ੍ਹਦੇ ਹਨ—"ਹਮਰੇ ਦੁਸ਼ਟ ਸਭੈ ਤੁਮ ਘਾਵਹੁ" ਤਾਂ ਉਹਨਾਂ ਦੀ ਮੁਰਾਦ ਹਮਾਰੇ ਦੁਸ਼ਟਾਂ ਤੋਂ ਦੇਸ ਕੌਮ ਦੇ ਸਾਂਝੇ ਦੁਸ਼ਟਾਂ ਦੀ ਹੁੰਦੀ ਹੈ ਅਤੇ ਘਾਵਣ ਤੋਂ ਮੁਰਾਦ, ਮੁਖ ਤਾਂ ਦੁਸ਼ਟਾਂ ਦੀ ਦੁਸ਼ਟਤਾਈ ਬਿਦਾਰਨ ਤੋਂ ਹੈ, ਫੇਰ ਧਰਮ-ਵਿਰੋਧੀ ਦੁਸ਼ਟਾਂ ਅਤੇ ਦੀਨ ਪਰਜਾ ਦੇ ਮੁਜੱਸਮ ਦੂਤ ਜ਼ਾਲਮਾਂ ਤੋਂ ਹੈ ਅਤੇ ਅੰਦਰਲੇ ਪੰਜ ਦੂਤ ਦੁਸ਼ਟਾਂ ਦੇ ਬਿਦਾਰਨ ਦੀ ਤਾਂ ਖਿਨ ਖਿਨ ਉੱਦਮ ਸਾਹਸੀ ਪ੍ਰਾਰਥਨਾ ਉਹਨਾਂ ਦੀ ਬਣੀ ਰਹਿੰਦੀ ਹੈ। ਧਰਮ ਧੁਰੰਧਰੀ ਦਸਮੇਸ਼ ਜੀ ਦੀਆਂ ਦੁਸ਼ਟ-ਦਮਨ ਫ਼ੌਜਾਂ ਨੂੰ ਆਪਣੇ ਪਰਾਏ ਦੀ ਕੋਈ ਕਾਣ ਨਹੀਂ, ਦੁਸ਼ਟ ਜ਼ਾਲਮ ਧਰਮ-ਵੈਰੀ, ਪਰਜਾ ਦ੍ਰੋਹੀ, ਵਿਸਾਹਘਾਤੀ ਭਾਵੇਂ ਆਪਣੇ ਦੇਸ ਦਾ ਹੀ ਹੋਵੇ, ਆਪਣੇ ਹੀ ਕੌਮ ਕਬੀਲੇ ਦਾ ਹੋਵੇ, ਉਹ ਸਭ ਨੂੰ ਸੋਧਣ ਪ੍ਰਬੋਧਣਗੇ ਅਤੇ ਉਹਨਾਂ ਦੀ ਦੁਸ਼ਟਤਾਈ ਨੂੰ ਦਮਨ ਕਰ ਕੇ ਹੀ ਦਮ ਲੈਣਗੇ।

ਐਸਾ ਦੁਸ਼ਟ-ਬਿਦਾਰੀ, ਦੁਸ਼ਟ-ਦਮਨਾਰੀ-ਧਰਮੀ-ਖਾਲਸਾ-ਪੰਥ ਸ੍ਰੀ ਦਸਮੇਸ਼ ਜੀ ਨੇ ਸਾਜਿਆ ਹੈ ਕਿ ਉਸ ਵਿੱਚੋਂ ਦੁਸ਼ਟ-ਦਮਨ ਪਰ-ਉਪਕਾਰੀਆਂ ਦਾ ਬੀਜ ਨਾਸ਼ ਕਦੇ ਨਹੀਂ ਹੋਵੇਗਾ। ਖਾਲਸਾ ਪੰਥ ਅੰਦਰ ਐਸੀਆਂ ਪਰਉਪਕਾਰੀ ਰੂਹਾਂ ਸਦ ਸਦਾ ਹੀ ਉਪਜਦੀਆਂ ਰਹਿਣਗੀਆਂ, ਜਿਨ੍ਹਾਂ ਦੀ ਪਨੀਰੀ ਰਹਿੰਦੀ ਦੁਨੀਆ ਤਾਈਂ ਲਹਿ-ਲਹਾਂਦੀ ਰਹੇਗੀ।

ਮਤ ਅੰਦੇਸ਼ਾ ਕਰੋ ਕਿ ਅੱਜ ਪੂਜਾ ਦੇ ਲੋਭੀਆਂ ਤੇ ਨਾਸਤਕਾਂ ਨੇ ਅਸਾਡੇ ਪੰਥ ਵਿਚੋਂ ਹੀ ਉੱਗ ਕੇ ਗੁਰਦੁਆਰਾ ਫੰਡ ਸਾਂਭਣ ਦੀ ਹਮਾਕਤ ਕੀਤੀ ਹੈ, ਇਹ ਸਭ ਸੋਧੇ ਜਾਣਗੇ ਅਤੇ ਚੁਣ ਚੁਣ ਕੇ ਸੋਧੇ ਜਾਣਗੇ। ਮਸੰਦ-ਗਰਦੀ ਮਿਟ ਜਾਏਗੀ, ਨਾਸਤਕ-ਗਰਦੀ ਸਭ ਖੈ ਹੋ ਜਾਏਗੀ ਅਤੇ ਨਾਸਤਕਾਂ ਦੀ ਮਲੇਛਤਾ ਭੀ ਸਭ ਮਲੀਆਮੇਟ ਹੋ ਜਾਏਗੀ। ਓੜਕ ਦੁਸ਼ਟ-ਦਮਨ ਦਸਮੇਸ਼ ਗੁਰੂ ਦਾ ਦੁਲਾਰਾ ਪੰਥ ਸਾਰਿਆਂ ਦੀ ਦੁਸ਼ਟ-ਤਾਈ ਦੇ ਬਖੀਏ ਉਧੇੜ ਦੇਵੇਗਾ। ਧਰਮ ਦਾ ਖਾਲਸਾ ਹਲੇਮੀ ਰਾਜ ਹੋਵੇਗਾ, ਕੋਈ

ਦੁਸ਼ਟ ਮਲੇਛ ਆਕੀ ਨਹੀਂ ਰਹੇਗਾ। ਮਲੇਛਾਂ ਦੀ ਸਫ਼ਾ ਉਠ ਜਾਏਗੀ। ਖਜਲ ਖੁਆਰ ਹੁੰਦੇ ਸਭ ਰਾਹੇ-ਰਾਸਤ ਉਤੇ ਆ ਜਾਣਗੇ ਅਤੇ ਸ੍ਰੀ ਦਸਮੇਸ਼ ਦੇ ਆਦਰਸ਼ ਤੇ ਚਲ ਕੇ ਹੀ ਦੇਸ਼-ਉਧਾਰ ਹੋਏਗਾ। ਦੇਸ਼ ਦਾ ਕੀ, ਸਾਰੇ ਜਗਤ ਦਾ ਉਧਾਰ ਹੋਏਗਾ ਅਤੇ ਸਮੂਹ ਜ਼ਾਲਮ ਦੁਸ਼ਟਾਂ ਦਾ ਨਾਸ ਹੋਵੇਗਾ।

ਧਰਮ ਧੁਰੰਧਰੀ ਮਰਯਾਦਾ ਪਰਸ਼ੋਤਮ ਸਤਿਗੁਰੂ ਦਸਮੇਸ਼ ਜੀ ਨੇ:—

ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥ ॥
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕਉ ਮਿਲਬੋ ਚਹੈ ਖੋਜ ਸਬਦ ਮਹਿ ਲੇਹ ॥

ਮਈ ਹੁਕਮ ਦਾ ਅਕਾਲੀ ਢੰਡੋਰਾ ਫੇਰ ਕੇ ਹਮੇਸ਼ਾ ਲਈ ਗੁਰੂ-ਡੰਮ੍ਹ-ਗਰਦੀ ਦਾ ਭੀ ਨਮੂਦ ਉਡਾ ਦਿੱਤਾ। ਜਿਸ ਪ੍ਰਕਾਰ ਆਪਣੇ ਜੀਵਨ, ਹਿਆਤੀ, ਦੁਸ਼ਟ-ਦਮਨਤਾ ਦੇ ਸੰਗ੍ਰਾਮ ਅੰਦਰ, ਦੁਸ਼ਟ-ਦਮਨ ਦਸਮੇਸ਼ ਸਤਿਗੁਰੂ ਨੇ ਆਪਣੇ ਹੱਥੀਂ ਮਸੰਦਾਂ ਦੀ ਗੁਰੂ-ਡੰਮ੍ਹ ਦਾ ਬਿਨਾਸ਼ ਕੀਤਾ ਏਸੇ ਪ੍ਰਕਾਰ ਸਤਿਗੁਰੂ ਦਸਮੇਸ਼ ਜੀ ਦਾ ਸਾਜਿਆ ਹੋਇਆ ਦੁਸ਼ਟ-ਦਮਨ-ਖਾਲਸਾ-ਪੰਥ ਵਰਤਮਾਨ ਹਾਲ ਦੀ ਵਧ ਰਹੀ ਗੁਰੂ-ਡੰਮ੍ਹ ਦਾ ਬੀਜ ਨਾਸ਼ ਕਰੇਗਾ ਅਤੇ ਜਦੋਂ ਜਦੋਂ ਭੀ ਇਹ ਬੀਮਾਰੀ ਫੇਰ ਉਗੇਗੀ ਤਦੋਂ ਤਦੋਂ ਹੀ ਗੁਰੂ ਖਾਲਸਾ ਇਸ ਬੀਮਾਰੀ ਨੂੰ ਦੂਰ ਕਰਦਾ ਰਹੇਗਾ, ਆਪਣੇ ਪਰਾਏ ਦੀ ਕਾਣ ਨਹੀਂ ਰਖੇਗਾ।

## ੨੧

# ਖ਼ਾਲਸਈ ਹਲੇਮੀ ਰਾਜ ਹੋ ਕੇ ਰਹੇਗਾ

## ਸਤਿਗੁਰ ਕਲਗੀਧਰ ਜ਼ਾਹਰ ਜ਼ਹੂਰ ਤੇ ਹਾਜ਼ਰ ਨਾਜ਼ਰ ਹਨ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥
ਸੂਹੀ ਮ: ੪ ਅਸਟ:, ਪੰਨਾ ੭੫੯

ਏਸ ਉਪਰਲੇ ਗੁਰਵਾਕ ਅਨੁਸਾਰ ਜਗਤ ਗੁਰੂ ਸ੍ਰੀ ਗੁਰੂ ਨਾਨਕ ਕਲਗ਼ੀਧਰ ਪਾਤਸ਼ਾਹ ਦਸਮੇਸ਼ ਗੁਰੂ ਸਦਾ ਸਦਾ ਹਾਜ਼ਰ ਹਜ਼ੂਰ ਜ਼ਾਹਰ ਜ਼ਹੂਰ ਸਭ ਮੇਂ ਭਰਪੂਰ ਸਾਖਸ਼ਾਤ ਨੂਰੋ ਨੂਰ ਹੈ। ਉਹ ਸਦਾ ਹਾਜ਼ਰ ਨਾਜ਼ਰ ਹੈ ਤੇ ਆਵਣ ਜਾਣ ਦੀ ਕੈਦ ਤੋਂ ਸਦਾ ਬਾਹਰ ਹੈ। "ਏਕਹਿ ਆਵਨ ਫਿਰਿ ਜੋਨਿ ਨ ਆਇਆ"* ਦੇ ਵਾਕ ਅਨੁਸਾਰ ਕੇਵਲ ਇਕ ਵਾਰ ਸਤਿਗੁਰੂ ਸੰਸਾਰ ਵਿਖੇ ਮਨੁੱਖ-ਜਾਮੇ ਵਿੱਚ ਅਵਤਾਰ ਧਾਰ ਕੇ ਆਇਆ ਤਾਂ ਕੇਵਲ 'ਜੀਅ ਦਾਨੁ ਦੇ ਭਗਤੀ ਲਾਇਨਿ" ਨਮਿੱਤ ਸੱਚਾ ਪਰਉਪਕਾਰੀ ਬਣ ਕੇ ਆਇਆ। ਬਾਹੁੜ ਏਸ ਤਰ੍ਹਾਂ ਦੀ ਆਵਣ ਦੀ ਉਸ ਨੂੰ ਲੋੜ ਨਹੀਂ ਰਹੀ। ਜੋਤੀ ਜੋਤਿ ਸਮਾਇ ਕੇ ਉਹ ਅਬਿਨਾਸ਼ੀ ਪੁਰਖ ਹੀ ਰਿਹਾ। ਸਭ ਵਿਚ ਸਮਾਇ ਰਿਹਾ ਅਬਿਨਾਸ਼ੀ ਪੁਰਖ ਹੈ। ਸਦਾ ਹਾਜ਼ਰ ਨਾਜ਼ਰ ਅਬਿਨਾਸ਼ੀ ਪੁਰਖ ਹੈ। ਜੋਤਿ-ਜਾਮੇ ਵਿੱਚ ਪ੍ਰਗਟ ਹੋਇਆ ਅਨਿੰਨ ਸ਼ਰਧਾਲੂ ਗੁਰਮੁਖ ਜਨਾਂ ਨੂੰ ਦਿੱਬ ਦਰਸ਼ਨ ਦਿਖਾਇ ਕੇ ਨਿਹਾਲ ਨਿਹਾਲ ਕਰਨਹਾਰਾ ਹੈ। ਉਸ ਨੂੰ ਬਾਹੁੜ ਮਨੁੱਖ ਜਾਮਾ ਧਾਰਨ ਦੀ ਲੋੜ ਨਹੀਂ। ਮਨੁੱਖ ਜਾਮੇ ਵਿਚ ਮੁੜ ਅਵਤਾਰ ਧਾਰਨ ਦੀ ਲੋੜ ਨਹੀਂ। ਜਦੋਂ ਜਦੋਂ ਅਵਸਰ ਬਣਿਆ ਤਦੋਂ ਤਦੋਂ ਅਨਿੰਨ ਸ਼ਰਧਾਲੂ ਅਭਿਆਸੀ ਜਨਾਂ ਨੂੰ ਤਿਨ੍ਹਾਂ ਦੇ ਹਿਰਦਿਆਂ ਅੰਦਰ ਪ੍ਰਚੰਡ ਜੋਤਿ ਮਈ ਅਵਤਾਰ ਧਾਰ ਕੇ ਦਰਸ ਦਿਖਾਂਵਦਾ ਤੇ ਕਲਾ ਵਰਤਾਂਵਦਾ ਆਇਆ ਹੈ।

ਜੋਤੀ ਜੋਤਿ ਸਮਾਉਣ ਦੇ ਸਮੇਂ ਤੋਂ ਹੀ ਸਦਾ ਸਦਾ ਪਰਤੱਖ ਦੀਦਾਰ ਜਲਵੇ ਆਪਣੇ ਜਾਗਤ ਜੋਤਿ ਜਪਣਹਾਰ ਖਾਲਸ ਗੁਰਮੁਖ ਜਨਾਂ ਨੂੰ ਦਿਖਾਉਂਦਾ ਆਇਆ ਹੈ ਅਤੇ ਦਿਖਾਉਂਦਾ ਰਹੇਗਾ। ਮੁੜ ਮਨੁੱਖ ਜਾਮੇ ਅਵਤਾਰ ਧਾਰਨ ਦਾ, ਗੁਰੂ ਅਵਤਾਰ ਧਾਰਨ ਦਾ ਸਿਲਸਿਲਾ ਹੀ ਸ੍ਰੀ ਦਸਮੇਸ਼ ਜੀ ਨੇ ਮੁਕਾ ਦਿੱਤਾ। ਭੂਤ ਭਵਿੱਖ ਦੇ ਦਾਨੀ ਅੰਤਰਜਾਮੀ ਸ੍ਰੀ ਗੁਰੂ ਕਲਗੀਧਰ ਸਾਹਿਬ ਨੇ ਇਹ ਵਿਚਾਰ, ਕਿ ਕਲਜੁਗ ਵਿਖੇ ਅੱਗੇ

---

* ਗਉੜੀ ਬਾਵਨ ਅਖਰੀ ਮ: ੫, ਪਉੜੀ ੧੩, ਪੰਨਾ ੨੫੨

ਨੂੰ "ਘਰ ਘਰ ਹੋਇ ਬੈਠ ਹੈਂ ਰਾਮਾ ॥ ਜਾਂ ਤੇ ਸਰੇ ਨ ਕੋਊ ਕਾਮਾ"* ਵਾਲਾ ਵਰਤਾਰਾ ਜ਼ਰੂਰ ਵਰਤੇਗਾ, ਇਹ ਸਾਰਾ ਗੁਰੂ ਡੰਮ੍ਹ ਵਾਲਾ ਫਸਤਾ ਹੀ ਵੱਢ ਦਿੱਤਾ।

ਕਈ ਅਜਾਣ ਸਿੱਖ ਸੱਜਣ ਗੁਰੂ ਸਾਹਿਬ ਦੇ ਏਸ ਅਭਿੱਪਰੇ ਤੋਂ ਅਨਜਾਣ ਹੋਣ ਕਰਕੇ ਇਹ ਕਹਿੰਦੇ ਸੁਣੀਦੇ ਹਨ ਕਿ ਗੁਰੂ ਦਸਮ ਪਾਤਸ਼ਾਹ ਫੇਰ ਦੇਹ ਧਾਰ ਕੇ ਆਉਣਗੇ। ਇਹ ਸੁਣ ਕੇ ਅਫ਼ਸੋਸ ਹੁੰਦਾ ਹੈ ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਨੇ ਜਿਤਨਾ ਸਾਨੂੰ ਦੇਹ-ਧਾਰੀ ਗੁਰੂ ਦੀ ਮਨੌਤ ਤੋਂ ਵਰਜਿਆ ਹੈ ਤੇ ਇਸ ਖ਼ਿਆਲ ਤੋਂ ਰੋਕਿਆ ਹੈ, ਉਤਨੀ ਹੀ ਇੱਲਤ ਵਾਲੀ ਬੀਮਾਰੀ ਸਾਡੇ ਵਿੱਚ ਦਿਨੋ ਦਿਨ ਜ਼ੋਰ ਨਾਲ ਵਧ ਰਹੀ ਹੈ ਅਤੇ ਆਏ ਦਿਨ ਇਹ ਸੁਣੀਦਾ ਹੈ ਕਿ ਅਮਕੇ ਦੇਹਧਾਰੀ ਗੁਰੂ ਨੇ ਫਲਾਣੀ ਥਾਂ ਅਵਤਾਰ ਧਾਰਿਆ ਹੈ ਤੇ ਫਲਾਣੇ ਸਮੇਂ ਗੁਰੂ ਸਾਹਿਬ ਦੇਹ ਧਾਰਨਗੇ, ਅਥਵਾ ਫਲਾਣਾ ਸੰਤ ਮਹਾਤਮਾ ਫਲਾਣੇ ਗੁਰੂ ਸਾਹਿਬ ਦਾ ਅਵਤਾਰ ਹੈ।

ਇਸ ਤਰ੍ਹਾਂ ਦੀਆਂ ਕੱਚ-ਘਰੜ ਖ਼ਿਆਲਾਂ ਵਾਲੀਆਂ ਗੱਲਾਂ ਗੁਰਮਤਿ ਤੋਂ ਵਿਰੁੱਧ ਤੇ ਸ੍ਰੀ ਦਸਮੇਸ਼ ਜੀ ਦੇ ਆਸ਼ੇ ਤੋਂ ਉਲਟ ਹਨ। ਪਰ ਏਸ ਤਰ੍ਹਾਂ ਦੀਆਂ ਗੱਲਾਂ ਉਪਜ-ਦੀਆਂ ਉਨ੍ਹਾਂ ਨੂੰ ਹੀ ਹਨ ਜੋ ਗੁਰਮਤਿ ਨਾਮ ਅਭਿਆਸ ਕਮਾਈ ਤੋਂ ਸੱਖਣੇ ਮਨਮੁਖੀਏ ਹਨ।

ਜਿਨ੍ਹਾਂ ਗੁਰਸਿੱਖਾਂ ਦੇ ਘਟਾਂ ਅੰਦਰ ਗੁਰਮਤਿ ਨਾਮ ਦੀ ਅਭਿਆਸ ਕਮਾਈ ਦੁਆਰਾ ਗੁਰੂ ਜੋਤਿ ਦੇ ਪਰਤੱਖ ਪ੍ਰਕਾਸ਼ ਦੀ ਜ਼ਾਹਰ ਤੇ ਪਾਰਸ ਕਲਾ ਪਰਤੱਖ ਵਰਤੀ ਹੈ, ਤਿਨ੍ਹਾਂ ਨੂੰ ਗੁਰੂ ਹਰਦਮ ਹਾਜ਼ਰ ਨਾਜ਼ਰ ਦਿਸਦਾ ਹੈ। ਹਾਂ, ਘਟ ਵਧ ਅਭਿਆਸ ਕਮਾਈ ਅਨੁਸਾਰ ਕਿਤੇ ਲੁਕਣਮੀਟੀ ਜੋਤਿ-ਜਲਵੇ ਦਿਖਾਉਂਦਾ ਹੈ, ਕਿਤੇ ਸਦ ਵਿਗਾਸੀ ਦਰਸ਼ਨਾਂ ਦਾ ਮੀਂਹ ਵਰਸਾਉਂਦਾ ਹੈ। ਹਰ ਹਾਲਤ ਵਿੱਚ ਸ਼ਰਧਾਵਾਨ ਜੋਤਿ-ਵਿਗਾਸੀ-ਗੁਰਸਿੱਖਾਂ ਤਾਈਂ ਇਹ ਘਾਟਾ ਕਦੇ ਪ੍ਰਤੀਤ ਹੁੰਦਾ ਹੀ ਨਹੀਂ ਕਿ ਸਤਿਗੁਰੂ ਹਾਜ਼ਰ ਨਹੀਂ, ਜਾਂ ਹੈ ਨਹੀਂ। ਉਹ ਤਾਂ ਸਦਾ ਸਦਾ "ਸਤਿਗੁਰੁ ਮੇਰਾ ਸਦਾ ਸਦਾ" ਤਿਨ੍ਹਾਂ ਦੇ ਦਿੱਬ-ਦਰਸੀ-ਆਤਮ-ਨੈਣਾਂ ਨੂੰ ਨਜ਼ਰੀਂ ਆਉਂਦਾ ਹੈ। ਇੱਥੇ ਤਾਂ ਉਹ ਨਾਮ ਅਭਿਆਸੀ ਗੁਰਮੁਖ ਜਨ ਸਦਾ ਚੜ੍ਹਦੀ ਕਲਾ ਵਿੱਚ ਰਹਿੰਦੇ ਹਨ।

ਨਾਮ ਅਭਿਆਸ ਦੇ ਘਾਟੇ ਵਾਲਿਆਂ ਨੂੰ ਇਹ ਚੜ੍ਹਦੀ ਕਲਾ ਕਿਥੋਂ ? ਉਹ ਤਾਂ ਘਟੀਆ ਖ਼ਿਆਲਾਂ ਦੀ ਨਿੱਘਰਦੀ ਕਲਾ ਵਿੱਚ ਹੀ ਸੜੀਅਲ ਜਨਮ ਕਿਤਾਉਂਦੇ ਹਨ। ਕਦੇ ਕਿਸੇ ਦਾ ਆਸਰਾ ਤੇ ਕਦੇ ਕਿਸੇ ਦੀ ਓਟ ਤਕਾਉਂਦੇ ਹਨ। ਪਰ ਆਪਣੇ ਨਿੱਜ ਅਸਲੇ ਵਲ ਨਹੀਂ ਆਉਂਦੇ।

ਸਭ ਤੋਂ ਬਹੁਤੀ ਨਿਰਾਸਤਾ ਵਾਲੀ ਗੱਲ ਹੈ ਤਾਂ ਇਹ ਕਿ ਸਦਾ ਆਪਣੇ ਖਾਲਸੇ ਨੂੰ ਪ੍ਰਚੰਡ ਕਲਾ ਜਾਗਦੀ ਜੋਤਿ ਦੇ ਚੜ੍ਹਦੇ ਰੰਗ ਵਿੱਚ ਰੱਖਣ ਵਾਲੇ ਸ੍ਰੀ ਦਸਮੇਸ਼ ਜੀ ਦੇ ਅਖਾਉਤੀ ਸਿੱਖ ਆਪਣੇ ਉੱਚ ਖਾਲਸਈ ਆਦਰਸ਼ਾਂ ਤੋਂ ਗੁਮਰਾਹ ਹੋ ਕੇ ਬੁੱਤ-ਪ੍ਰਸਤ

---

*ਕਲਕੀ ਅਵਤਾਰ, ੧੨-੪.

ਮੱਤ-ਮਤਾਂਤ੍ਰ ਆਨਮਤੀ ਆਗੂਆਂ ਦੇ ਪੈਰੋਕਾਰ ਬਣਦੇ ਚਲੇ ਜਾ ਰਹੇ ਹਨ। ਜਿਸ ਦਾ ਸਿੱਟਾ ਇਹ ਹੋ ਰਿਹਾ ਹੈ ਕਿ ਸਤਿਗੁਰੂ ਦਸਮੇਸ਼ ਜੀ ਦਾ ਤੇਜ ਗੁਆ ਰਹੇ ਹਨ। ਬੜੇ ਤੋਂ ਬੜੇ ਪ੍ਰਸਿੱਧ ਆਗੂ ਕਹਾਉਣ ਵਾਲੇ ਵੀ ਅਸਲ ਅਸੂਲਾਂ ਉੱਤੇ ਦ੍ਰਿੜ੍ਹ ਨਹੀਂ ਰਹਿੰਦੇ। ਓਹਨਾਂ ਦਾ ਕੋਈ ਅਸੂਲ ਹੀ ਨਹੀਂ। ਇਕ ਅਸੂਲ ਨੂੰ ਬਣਾਉਂਦੇ ਹਨ ਤੇ ਇੱਕ ਅਸੂਲ ਨੂੰ ਢਾਹੁੰਦੇ ਹਨ। "ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ" ਦੀਆਂ ਬੜ੍ਹਕਾਂ ਮਾਰਨ ਵਾਲੇ ਤੇ "ਪੰਥ ਕੀ ਜੀਤ" ਮਈ ਖਾਲਸਾ ਪੰਥ ਦੀ ਅੱਡਰੀ ਹਸਤੀ ਦੀਆਂ ਟਾਹਰਾਂ ਛੱਡਣ ਵਾਲੇ ਵੀ ਅੱਜ ਹਾਰੇ ਹੋਏ ਪਾਲੇਟੀਸ਼ਨਰਾਂ (ਨੀਤੀਵਾਨਾਂ) ਤੇ ਕਮਜ਼ੋਰ ਮੰਗਤਿਆਂ ਵਾਂਗ "ਪੰਜਾਬੀ ਸੂਬੇ" ਦੀਆਂ ਮੰਗਾਂ ਮੰਗ ਰਹੇ ਹਨ। ਉਨ੍ਹਾਂ ਅੱਵਲ-ਪੰਥੀਆਂ ਦੀ ਨਿਰੋਲ ਪੰਥਕ ਨਿਰੋਲਤਾ ਜਨਾਉਣ ਵਾਲੀ ਟਾਹਰ ਕਿੱਥੇ ਗਈ ? ਉਨ੍ਹਾਂ ਨੂੰ ਖ਼ਾਲਸਈ ਨਾਹਰਿਆਂ ਪਰ ਵਿਸ਼ਵਾਸ ਨਹੀਂ ਰਿਹਾ। "ਜਬ ਲਗ ਖਾਲਸਾ ਰਹੇ ਨਿਆਰਾ ॥ ਤਬ ਲਗ ਤੇਜ ਦੀਉ ਮੈਂ ਸਾਰਾ।" ਵਾਲੇ ਸੀ ਮੁਖਵਾਕ ਪਰ ਭਰੋਸਾ ਨਹੀਂ ਰਿਹਾ। ਉਹ ਆਨਮਤੀ ਹਿੰਦੂਆਂ ਦੀ ਹਮਾਇਤ ਲੈਣ ਨੂੰ ਬੜਾ ਫਖ਼ਰ ਸਮਝਦੇ ਹਨ। ਉਹ ਹੁਣ ਫੇਰ ਮਿਲਗੋਭਾ ਹੋ ਕੇ ਮਲੀਆਮੇਟ ਹੋਣ ਉੱਪਰ ਲੱਕ ਬੰਨ੍ਹੀਂ ਖਲੋਤੇ ਹਨ ਤੇ ਏਸ ਗੁਰਮਤਿ-ਹੀਣੀ-ਗੱਲ ਨੂੰ ਜਤਾਉਣਾ ਬੜੀ ਬੀਰਤਾ ਭਰੀ ਸਿਆਣਪ ਸਮਝਦੇ ਹਨ ਕਿ ਸਿੱਖ ਹਿੰਦੂਆਂ ਵਿੱਚੋਂ ਹੀ ਨਿਕਲੇ ਹਨ। ਉਨ੍ਹਾਂ ਨੂੰ ਏਸ ਗੱਲ ਦੇ ਹਾਮੀ ਹੋਣ ਵਿਚ ਰੰਚਕ ਲੱਜਿਆ ਨਹੀਂ ਆਉਂਦੀ। ਉਨ੍ਹਾਂ ਨੂੰ ਏਸ ਗੱਲ ਦੀ ਪ੍ਰਤੀਤ ਹੀ ਨਹੀਂ ਆਉਂਦੀ ਕਿ ਖਾਲਸਾ ਕੌਮ ਦੀ ਸਿੱਖ ਜਨਤਾ ਗੁਰੂ ਨਾਨਕ ਸਾਹਿਬ ਦੀ ਕੁੱਖ ਵਿੱਚੋਂ ਹੀ ਨਿਕਲੀ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਵਿੱਚ ਪਲੀ ਹੈ। ਤਿਨ੍ਹਾਂ ਨੂੰ "ਸਿਰ ਊਪਰਿ ਠਾਢਾ ਗੁਰੁ ਸੂਰਾ"* ਨਜ਼ਰ ਹੀ ਨਹੀਂ ਆਉਂਦਾ। ਤਿਨ੍ਹਾਂ ਦੇ ਕਾਰਜ ਕਿਥੋਂ ਤੇ ਕਦੋਂ ਪੂਰੇ ਹੋਣੇ ਹਨ ਤੇ ਕਿਵੇਂ ਪੂਰੇ ਹੋਣੇ ਹਨ ?

ਸਤਿਗੁਰ ਤਿਨ੍ਹਾਂ ਦਾ ਹੀ ਸਹਾਈ ਹੁੰਦਾ ਹੈ, ਜੋ ਸਤਿਗੁਰੂ ਸੂਰਮੇ ਨੂੰ ਸਦਾ ਸੀਸ ਉੱਤੇ ਕਾਇਮ ਦਾਇਮ ਜਾਣਦੇ ਹਨ। ਤਿਨ੍ਹਾਂ ਚੜ੍ਹਦੀ ਕਲਾ ਵਾਲਿਆਂ ਸਿੰਘਾਂ ਸੂਰਮਿਆਂ ਦੇ ਸੀਸਾਂ ਉੱਤੇ ਛਿਆਨਵੇਂ ਕਰੋੜ ਗੁਰੂ ਕੀਆਂ ਗੁਪਤ ਸ਼ਹੀਦੀ ਫ਼ੌਜਾਂ ਸਾਵਧਾਨ ਹੋ ਕੇ ਸਦਾ ਪਹਿਰਾ ਦਿੰਦੀਆਂ ਹਨ। ਅਜਿਹੇ ਸੂਰਮੇ ਸਿੰਘਾਂ ਦੇ ਆਤਮੇ ਅੰਦਰ ਹੀ ਗੁਰੂ ਕੀ ਸੂਰਮਤਾ ਕਲਾ ਵਰਤਦੀ ਹੈ। ਅਜਿਹੇ ਕਲਾਧਾਰੀ ਸੂਰਮੇ ਸਿੰਘਾਂ ਅੰਦਰ ਗੁਰੂ ਨੇ ਆਪ ਵਰਤਣਾ ਹੈ। ਜਦੋਂ ਨੇੜੇ ਤੇੜੇ ਇਹ ਸਮਾਂ ਢੁੱਕ ਆਇਆ ਤੇ ਖਾਲਸਾ ਕੌਮ ਅੰਦਰ ਏਸ ਜ਼ਾਹਰੀ ਕਲਾ ਦਾ ਪਰਤੱਖ ਜ਼ਹੂਰ ਵਰਤ ਗਿਆ, ਉਸ ਛਿਨ ਅੰਦਰ ਤਤਕਾਲ ਹੀ ਖਾਲਸਈ ਹਲੇਮੀ ਰਾਜ ਹੋ ਜਾਏਗਾ, ਜ਼ਰੂਰ ਹੋਏਗਾ, ਹੋ ਕੇ ਰਹੇਗਾ। ਸਤਿਗੁਰੂ ਦਸਮੇਸ਼ ਜੀ ਦੀ ਜ਼ਾਹਰ ਕਲਾ ਵਰਤੇਗੀ। ਉਸ ਦਾ ਜ਼ਹੂਰ ਘਟ ਘਟ ਅੰਦਰ ਵਰਤੇਗਾ। ਇਉਂ ਗੁਰੂ ਅਵਤਾਰ ਧਾਰਨ ਦੇ ਤੱਤ ਆਦਰਸ਼ੀ ਅਰਥ ਜ਼ਹੂਰ ਪਜ਼ੀਰ ਹੋਣਗੇ।

---

ਗਉੜੀ ਸੁਖਮਨੀ ਮ: ੫, ॥੭॥ (੨੨) ਪੰਨਾ ੨੯੩

## ੨੨

# ਗੁਰੂ ਤੇ ਅਵਤਾਰਾਂ ਦਾ ਭੇਦ

ਦੇਵਾਧਿ ਦੇਵ, ਗੁਰਾਂ ਗੁਰ, ਪਰਮ ਗੁਰੂ ਗੁਰ ਨਾਨਕ, ਸਭ ਤੋਂ ਵਡੇ ਸਤਿਗੁਰੂ, ਸੁਖ ਸਾਗਰ ਗੁਰੂ ਨਾਨਕ ਦੇ ਦੁਰਤ ਨਿਵਾਰਣ ਗੁਣ ਗਾਉਣਹਾਰ ਸਭ ਦੇਵਤੇ ਗਣ ਗੰਧਰਬ, ਮੁਨਿ ਜਨ, ਰਿਖੀਸ਼ਰ, ਭਗਤ ਜਨ ਜੋ ਹੋਏ, ਪਰਮ ਗੁਰੂ ਸਤਿਗੁਰੂ ਨਾਨਕ ਤਿਨ੍ਹਾਂ ਸਭਨਾਂ ਦਾ ਪੂਜਯ (ਪੂਜਣ ਜੋਗ) ਗੁਰੂ ਹੋਇਆ ਹੈ।

ਕਲਿਜੁਗ ਵਿਚ ਸ੍ਰੀ ਸਤਿਗੁਰੂ ਨਾਨਕ ਸਾਹਿਬ ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ ਪਿਛਲੇ ਜੁਗਾਂ ਦੇ ਰਿਖੀ ਮੁਨੀ, ਤਪੀਸ਼ਰ, ਜੋਗੀਸ਼ਰ, ਆਪਣੀ ਕਲਿਆਣ ਨਮਿੱਤ ਗੁਰੂ ਨਾਨਕ ਨਿਰੰਕਾਰੀ ਦੇ ਆਗਮਨ ਨੂੰ ਲਿਵ-ਉਡੀਣੀ-ਧਿਆਨ-ਧਾਰਨਾ ਸਹਿਤ ਅਰਾਧ ਰਹੇ ਸਨ। ਅਤੇ ਸਤਿਗੁਰੂ ਨਾਨਕ ਦੀ ਕਿਰਪਾ-ਕਟਾਕਸ਼ ਦੁਆਰਾ ਕ੍ਰਿਤਾਰਥ ਹੋ ਕੇ ਤੇ ਕਲਿਆਣ ਮਾਰਗ ਦੀ ਮੰਜ਼ਲ ਨੂੰ ਪੁੱਜ ਕੇ ਭੀ ਹੁਣ ਤੀਕ ਸਤਿਗੁਰੂ ਨਾਨਕ ਦੇਵ ਜੀ ਦਾ ਜਸ ਗੁਣਾਨਵਾਦ ਗਾ ਰਹੇ ਹਨ। ਕੀ ਗੰਭੀਰ ਧੀਰ-ਮਤ-ਸਾਗਰੀ ਜੋਗੀ ਜੰਗਮ; ਕੀ ਆਤਮ ਰਸ ਦੇ ਖੋਜੀ, ਜਾਣੂ ਪਛਾਣੂ, ਇੰਦ੍ਰਾਦਿਕ ਭਗਤ ਪ੍ਰਹਿਲਾਦ; ਕੀ ਹਰਿ-ਰਸ-ਪੂਰਨ ਸਰਬ ਕਲਾ ਦੇ-ਸਹਿਚਾਰੀ ਖੇਡਾਰੀ ਜਨਕਾਦਿਕ ਜੁਗਤ ਜੋਗੀਸ਼ਰ ਜਨ; ਕੀ ਸਨਕਾਦਿਕ ਸਿਧ ਸਿਧਾਦਿਕ ਮੁਨੀਸ਼ਰ ਜਨ; ਕੀ ਭਗਤ ਭਾਇ ਰਸ ਜਾਨਣਹਾਰੇ ਅਟੱਲ ਮੰਡਲੀ ਧ੍ਰੂ ਭਗਤ; ਕੀ ਕਪਲਾਦਿ ਆਦਿ ਜੋਗੇਸ਼ਰ; ਕੀ "ਕਰ ਕੁਠਾਰ ਰਘੁ ਤੇਜ ਹਰਿਓ" ਵਾਲੇ ਪਰੰਸ ਰਾਮੇਸ਼ਰ; ਕੀ ਜਮਦਗਣ ਬ੍ਰਹਮੇਸ਼ਰ, ਕੀ ਸਰਬਾਤਮੀ ਬੋਧੀਸ਼ਰ; ਕੀ ਉਧੋ ਅਕਰੂਰ ਬਿਦਰ ਸੁਦਾਮਾ ਆਦਿ ਦੁਆਪਰੀ ਜੁਗ ਭਗਤੀਸ਼ਰ; ਕੀ ਘਟ ਦਰਸ਼ਨੀ ਬਰਨ ਆਸ਼ਰਮੀ ਰਿਖੀਸ਼ਰ; ਕੀ ਸ਼ੇਸ਼ ਮਹੇਸ਼ ਗਣੇਸ਼ ਆਦਿ ਦੇਵੀਸ਼ਰ; ਸਭ ਹੀ ਕਈ ਜੁਗਾਂ ਤੋਂ ਇਸ 'ਅਪਰੰਪਰ ਅਵਤਾਰ ਵਰੋ' ਸ੍ਰੇਸ਼ਟ ਗੁਰੁ ਅਵਤਾਰ ਪਰਮ ਸਤਿਗੁਰੂ ਨਾਨਕ ਸਾਹਿਬ ਦਾ ਜਸ ਗੁਣਾਨਵਾਦ ਹੀ ਗਾ ਰਹੇ ਹਨ ਅਤੇ ਜੁਗਾਂ ਪ੍ਰਯੰਤ ਗਾਉਂਦੇ ਰਹਿਣਗੇ।

ਪ੍ਰਿਥਮ ਜੁਗਾਂਤਰ ਜਨਮੇ ਜੋਗੇਸ਼ਰ, ਮੁਨੇਸ਼ਰ, ਰਿਖੇਸ਼ਰ, ਤਪੇਸ਼ਰ ਆਪਣੀ ਜਪ-ਤਪ-ਜੋਗ-ਕਲਾ ਦੁਆਰਾ ਗੁਰੂ ਅਵਤਾਰ ਗੁਰੂ ਨਾਨਕ ਸਾਹਿਬ ਦੀ ਦੀਖਿਆ ਅਕਾਂਖਤਾ ਦੇ ਆਸ-ਉਡੀਣੇ ਹੋ ਕੇ ਗੁਣ ਗਾਉਂਦੇ ਰਹੇ ਅਤੇ ਫੇਰ ਕਲਿਜੁਗ ਵਿਖੇ ਅਰੂਪ ਰੂਪੀ

ਜਨਮ ਧਾਰ ਕੇ, ਅਰਥਾਤ ਗੁਰੂ ਗ੍ਰਿਹਿ ਵਿਖੇ ਜਨਮ ਲੈ ਕੇ ਪੂਰਨ ਕਲਿਆਣ ਪਦ ਨੂੰ ਪ੍ਰਾਪਤ ਹੋ ਕੇ ਭੀ ਹੁਣ ਤਾਈਂ ਸਤਿਗੁਰ ਨਾਨਕ ਦੇਵ ਜੀ ਮਹਾਰਾਜ ਦਾ ਗੁਣ-ਜਸ ਗਾਇਨ ਕਰ ਰਹੇ ਹਨ ਤੇ ਜੁਗਾਂ ਪ੍ਰਯੰਤ ਕਰਨਗੇ ਤੇ ਕਰਦੇ ਰਹਿਣਗੇ।

ਕਲਿਜੁਗ ਵਿਚ ਪ੍ਰਮਾਣ ਹੋਏ ਰਵਿਦਾਸ, ਕਬੀਰ ਆਦਿਕ ਭਗਤ ਜਨ ਭੀ, ਜੋ ਗੁਰੂ ਨਾਨਕ ਦਾ ਜਸ ਗਾ ਰਹੇ ਹਨ, ਉਹ ਭੀ ਤਦੇ ਜਸ ਗਾ ਰਹੇ ਹਨ ਜੋ ਗੁਰੂ ਨਾਨਕ ਦੇਵ ਦੁਆਰਾ ਪਰਮ ਦੀਖਸ਼ਤਾ ਨੂੰ ਪ੍ਰਾਪਤ ਹੋਏ।

ਗੱਲ ਕੀ, ਜੁਗ-ਜੁਗਾਂਤਰੀ ਜਿਤਨੇ ਭੀ ਭਗਤ ਜਨ ਹੋਏ ਹਨ, ਸਭੇ ਗੁਰੂ ਨਾਨਕ ਦਾ ਜਸ ਗਾ ਰਹੇ ਹਨ, ਸਤਿਗੁਰੂ ਨਾਨਕ ਦੇਵ ਜੀ ਦੀ ਦਰਸ-ਦੀਖਿਆ-ਪਾਰਸੀ-ਕਲਾ ਨਾਲ ਪਰਸ ਕੇ ਹੀ ਉਹ ਕਲਿਆਣ-ਸੀਮਾ ਨੂੰ ਜਾ ਪ੍ਰਾਪਤ ਹੋਏ। ਯਥਾ ਗੁਰਵਾਕ :—

ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿ ਗੁਰੁ ਨਾਨਕੁ ਜਿਨ ਪਰਸਿਅਉ
ਸਿ ਜਨਮ ਮਰਣ ਦੁਹ ਥੇ ਰਹਿਓ ॥੫॥

ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥
ਹਰਿ ਗੁਰੁ ਨਾਨਕ ਜਿਨ ਪਰਸਿਓ
ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥

ਸਵਯੇ ਸ੍ਰੀ ਮੁਖ ਬਾਕ੍ਯ ਮ: ੫, ਪੰਨਾ ੧੩੮੬

ਕਲਿ ਕਾਲਖ ਘੋਰ ਅੰਧਿਆਰ ਵਿਚ ਸਤਿਗੁਰ-ਗਿਆਨ ਰੂਪੀ ਗੁਰਮਤਿ ਨਾਮ ਦਾ ਸੱਚਾ ਚਰਾਗ਼ ਪਰਜੁਅਲਤ ਹੋਇਆ ਤਾਂ ਸਭਸ ਦਾ ਉਧਾਰ ਹੋਇਆ। ਜਿਹਾ ਕਿ:—

ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥੯॥

ਸਵਯੇ ਸ੍ਰੀ ਮੁਖਬਾਕ੍ਯ ਮ: ੫, ਪੰਨਾ ੧੩੮੭

ਪਿਛਲੀ ਤੁਕ ਇਕ ਹੋਰ ਸੱਚਾਈ ਪ੍ਰਗਟ ਕਰਦੀ ਹੈ, ਉਹ ਇਹ ਕਿ ਸਤਿਗੁਰੂ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਸਾਰਿਆਂ ਹੀ ਭਵਨਾਂ, ਖੰਡਾਂ ਬ੍ਰਹਮੰਡਾਂ ਵਿਖੇ ਹੋਇਆ ਤੇ ਗੁਰੂ ਨਾਨਕ ਸਾਹਿਬ ਪਾਰਬ੍ਰਹਮ ਰੂਪ ਹੀ ਹਨ। ਸਤਿਗੁਰੂ ਨਾਨਕ ਪ੍ਰਥਾਇ ਇਸ ਭਾਵ ਦੇ ਗੁਰਵਾਕ ਆਉਂਦੇ ਹਨ:—

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥੨॥੧੬॥

ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੫

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥੨॥੬੦॥

ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੬

ਸਤਿਗੁਰੂ ਨਾਨਕ ਦਾ ਮਰਤਬਾ ਵਡੀਹੂੰ ਵਡਾ ਅਪਾਰ ਹੈ। ਸੱਚਾ ਰਾਜ ਜੋਗ

ਮਾਣਿਆ ਹੈ ਤਾਂ ਸਤਿਗੁਰ ਜੀ ਨੇ ਮਾਣਿਆ ਹੈ ਅਤੇ ਲਗਾਤਾਰ ਆਪਣੇ ਦਸੋ ਗੁਰੂ ਜਾਮਿਆਂ ਵਿਖੇ ਹੀ ਮਾਣਿਆ ਹੈ ਅਤੇ ਜੁਗੋ ਜੁਗ ਮਾਣਿਆ ਹੈ । ਸਚ ਮੁਚ "ਤੂੰ ਸਤਿਗੁਰੁ ਚਹੁ ਜੁਗੀ" ਹੈਂ ਤੇ ਹੇ ਗੁਰੂ ਨਾਨਕ ! ਤੂੰ 'ਆਪਿ ਆਪੇ ਪਰਮੇਸਰੁ" ਹੈਂ । ਹੇ ਸਤਿਗੁਰੂ ਨਾਨਕ ! ਹਰ ਜੁਗ ਵਿਚ ਤੈਂ ਹੀ ਗੁਰੂ ਰੂਪ ਹੋ ਕੇ ਸੱਚਾ ਰਾਜ-ਜੋਗ ਪਦੁ ਮਾਣਿਆ ਹੈ। ਚੌਹਾਂ ਜੁਗਾਂ ਅੰਦਰ ਹੀ ਰਾਜ-ਜੋਗ ਗੁਰੂ ਪਦ ਮਾਨਣ-ਹਾਰਾ ਤੂੰ ਹੀ ਹੈਂ ਗੁਰੂ ਨਾਨਕ ਦੇਵ ! ਪਹਿਲਿਆਂ ਤਿਹਾਂ ਜੁਗਾਂ ਅੰਦਰ ਤੈਂ ਪਾਰਬ੍ਰਹਮ ਦੇ ਜੋਤਿ ਸਰੂਪ ਅਰੂਪ ਰੂਪ ਵਿਖੇ ਲੀਣ ਹੁੰਦੇ ਹੋਏ ਅਤੇ ਬਿਨਾਂ ਪ੍ਰਗਟ ਹੋਇਆਂ ਹੀ ਗੁਰ-ਰਾਜ-ਜੋਗ ਪਦੁ ਮਾਣਿਆ। ਕਲਿਜੁਗ ਵਿਖੇ ਪ੍ਰਗਟ ਗੁਰੂ ਜਾਮਾ ਧਾਰ ਕੇ ਗੁਰੂ-ਰਾਜ-ਜੋਗੀ-ਪਦ ਮਾਨਣ ਦਾ ਪਰਤੱਖ ਚੋਜ-ਚਮਤਕਾਰ ਆਸ਼ਕਾਰ (ਪਰਗਟ) ਕੀਤਾ। ਪਹਿਲੇ ਜੁਗਾਂ ਵਿਚ ਗੁਰੂ ਜਾਮਾ ਧਾਰਨ ਕੀਤੇ ਬਿਹੂਣ ਹੀ, ਤੇ ਪਾਰਬ੍ਰਹਮ ਪਰਮੇਸ਼ਰ ਵਿਖੇ ਇਕ-ਮਿਕ ਹੁੰਦਿਆਂ ਹੋਇਆਂ ਹੀ ਕਿੰਚਤ ਕਟਾਕਸ਼ੀ ਚੁੰਭਕ ਕਲਾ ਗੁਰੱਤਤਾ ਦੀ ਦਰਸਾਈ ਗਈ। ਇਸੇ ਗੁਰ-ਪਾਰਬ੍ਰਹਮੀ-ਅਭੇਦਤਾ ਵਾਲੀ ਕਿੰਚਤ ਕਲਾ ਕਟਾਕਸ਼ੀ ਗੁਰੱਤਤਾ ਤਿਹਾਂ ਜੁਗਾਂ ਵਿਚ ਦਰਸਾਉਂਦੇ ਹੋਏ ਕਲਿਜੁਗ ਅੰਦਰ ਪ੍ਰਗਟ ਪ੍ਰਮਾਣ ਗੁਰੂ ਜਾਮਿਆਂ ਵਾਲੀ ਰਾਜ-ਜੋਗ-ਮਾਨਣੀ-ਗੁਰੱਤਤਾ ਨਿਰੂਪਣ ਕਰਾਉਣ ਪ੍ਰਥਾਇ ਹੀ ਇਹ ਅਗਲੇਰਾ ਗੁਰਵਾਕ ਉਚਾਰਨ ਹੋਇਆ ਹੈ :—

> ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
> ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
> ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
> ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
> ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
> ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥
>
> ਸਵਈਏ ਮਹਲੇ ਪਹਿਲੇ ਕੇ, ਪੰਨਾ ੧੩੯੦

ਜੋਤਿ ਸਰੂਪੀ ਗੁਰੂ ਅਕਾਲ ਪੁਰਖ ਦਾ ਸ੍ਰੀ ਗੁਰੂ ਜੋਤਿ ਕਲਾ ਕ੍ਰਿਸ਼ਮੀ ਅਮਰ (ਹੁਕਮ) ਚੌਹਾਂ ਜੁਗਾਂ ਵਿਖੇ ਹੀ ਅਮਰ, ਅਟੱਲ ਤੇ ਅਬਿਚਲ ਹੈ। ਪਹਿਲਾਂ ਤਿਹਾਂ ਜੁਗਾਂ ਅੰਦਰ ਇਹ ਜੋਤਿ-ਕਲਾ-ਕ੍ਰਿਸ਼ਮੀ-ਅਮਰ ਚਮਤਕਾਰ ਮਾਤਰੀ ਖਿਨ ਭੰਗਰੀ ਚੋਜਾਂ ਵਿਚ ਚੁੰਭਤ ਹੋਇ ਕੇ ਲੋਪ ਹੁੰਦਾ ਰਿਹਾ ਹੈ। ਕਲਿਜੁਗ ਵਿਖੇ ਹੀ ਗੁਰੂ ਜੋਤਿ ਕਲਾ ਉਪਕਾਰ ਕ੍ਰਿਸ਼ਮ ਕਰਾਮਾਤੀ ਰਾਜ ਜੋਗ ਅਮਰ, ਆਪਣੀ ਮੁਕੰਮਲ ਕਲਾ ਕ੍ਰਿਸ਼ਮਤਾ ਵਿਚ ਪ੍ਰਗਟ ਪਹਾਰੇ ਹੋਇ ਕੇ ਵਰਤਿਆ। ਸਤਿਜੁਗ ਵਿਖੇ ਤਾਂ ਕੇਵਲ ਇਹੋ ਕਲਾ-ਕ੍ਰਿਸ਼ਮੀ ਉਦਾਹਰਣ ਹੋਇਆ ਕਿ ਬਾਵਨ ਰੂਪ ਅਵਤਾਰੀ ਸਾਜ ਸਾਜ ਕੇ ਬਲ ਛਲ ਅਛਲ ਛਲਾਇਓ ਵਾਲਾ ਚੋਜ ਹੀ ਵਰਤਾਇਆ। ਮਛ, ਕਛ, ਬ੍ਰਾਹ ਮਈ ਕਉਤਕ ਕ੍ਰਿਸ਼ਮਿਆਂ ਦੁਆਰਾ ਆਪਣੀ ਜ਼ਾਹਰ ਕਲਾ ਦਾ ਜ਼ਹੂਰ ਦਿਖਾਇਆ। ਬਸ ਏਨ੍ਹਾਂ ਖ਼ਾਸ ਖ਼ਾਸ ਉਦਾਹਰਨਾਂ ਤੋਂ ਬਿਨਾਂ

ਹੋਰ ਉਧਾਰ-ਨਿਸਤਾਰਕ ਜਗਤ ਸੁਧਾਰਕ ਵੱਡਾ ਸਾਂਗ ਨਹੀਂ ਵਰਤਿਆ। ਤ੍ਰੇਤੇ ਵਿੱਚ ਗੁਰੂ ਅਕਾਲ ਰਾਜ ਜੋਗ ਚਲਤ ਪ੍ਰਤਾਪੀ ਅਮਰ "ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ"* ਵਾਲੇ ਰਾਮ ਅਵਤਾਰੀ ਨਾਦ ਵਿਚ ਨਿਰੂਪਨ ਹੋਇਆ। ਦੁਆਪਰ ਵਿਚ ਕ੍ਰਿਸ਼ਨ ਮੁਰਾਰੀ ਕੰਸ ਬਿਦਾਰੀ ਅਵਤਾਰ ਬਲ ਭੀ ਗੁਰੂ-ਅਕਾਲ-ਪੁਰਖੀ-ਜੋਤਿ-ਕਲਾ ਕ੍ਰਿਸ਼ਮੇ ਤੋਂ ਹੀ ਉਤਪੰਨ ਹੋਇਆ। ਅਸੁਰ ਸੰਘਾਰ ਕੇ ਉਗਰਸੈਨ ਨੂੰ ਰਾਜ ਭੁਗਤਾਉਣ ਦਾ ਬਲ ਭੀ, ਹੇ ਕਲਾ ਕ੍ਰਿਸ਼ਮੀ ਗੁਰੂ ਨਾਨਕ, ਤੈਂ ਹੀ ਬਖਸ਼ਿਆ। ਚਾਹੇ ਤੂੰ ਏਹਨਾਂ ਚੌਹਾਂ ਜੁਗਾਂ ਅੰਦਰ ਅਕਾਲ ਪੁਰਖ ਦੀ ਲੀਨਤਾ ਵਿੱਚ ਲੀਨ ਰਿਹਾ, ਪਰ ਅਟੱਲ ਪ੍ਰਤਾਪੀ ਰਾਜ ਜੋਗ ਅਮਰ ਤੇਰਾ ਹੀ ਵਰਤਦਾ ਰਿਹਾ। ਤੈਥੋਂ ਹੀ ਬਲ ਲੈ ਕੇ, ਅਰਥਾਤ ਤੇਰੇ ਹੀ ਬਲ ਪ੍ਰਤਾਪ ਨਾਲ ਤੇਹਾਂ ਜੁਗਾਂ ਦੇ ਅਵਤਾਰੀ ਕ੍ਰਿਸ਼ਮੇ ਵਰਤੇ। ਕੇਵਲ ਕਲਿਜੁਗ ਵਿਖੇ ਹੀ ਪੂਰਨ-ਜੋਤਿ-ਕਲਾ-ਕ੍ਰਿਸ਼ਮੀ ਵਡਾ ਸਾਂਗ ਤੁਧ ਵਰਤਾਇਆ। ਉਪ੍ਰੰਤ ਨੌਂ ਗੁਰੂ ਜਾਮੇ ਧਾਰ ਕੇ ਸ੍ਰੀ ਗੁਰੂ ਰਾਜ ਅਬਿਚਲ ਅਟੱਲ ਦਾ ਧੁਰਵਾ ਬੰਨ੍ਹਿਆ।

ਚਾਹੇ ਤੇਹਾਂ ਪਹਿਲੇ ਜੁਗਾਂ ਅੰਦਰ ਸ੍ਰੀ ਗੁਰੂ ਅਬਿਚਲ ਅਟੱਲ ਅਮਰ ਰਾਜ ਪ੍ਰਤਾਪ ਦੀ ਹੀ ਜੋਤਿ-ਕਲਾ ਵਰਤਦੀ ਸੀ ਅਤੇ ਉਕਤ ਤੇਹਾਂ ਜੁਗਾਂ ਦੇ ਅਵਤਾਰਾਂ ਨੇ ਤੈਥੋਂ ਹੀ ਬਲ ਪ੍ਰਾਪਤ ਕੀਤਾ ਸੀ, ਪਰ ਏਹਨਾਂ ਅਵਤਾਰਾਂ ਵਿਚ ਊਣਤਾ ਰਹੀ। ਸਰਬ ਸਮਰੱਥਤਾ ਸੰਪੂਰਨ ਕਲਾ ਨਹੀਂ ਵਰਤੀ, ਕੋਈ ਨਾ ਕੋਈ ਕਾਂਪ ਖਾਂਦੇ ਹੀ ਰਹੇ। ਕਈ ਕਈ ਹਾਲਤਾਂ ਵਿੱਚ, ਕਈ ਕਈ ਕਾਂਪਾਂ ਵਿੱਚ ਕੰਪਾਇਨ ਹੋਇ ਕੇ ਪੂਰਨ ਅਵਤਾਰ-ਕਲਾ ਤੋਂ ਅਧੂਰੇ ਹੀ ਰਹਿੰਦੇ ਰਹੇ। ਸਰਬ ਕਲਾ ਸਮਰੱਥ ਹੋਏ ਤਾਂ ਕੇਵਲ ਦਸੇ ਗੁਰੂ ਅਵਤਾਰ ਹੋਏ। ਹੋਰ ਅਵਤਾਰਾਂ ਨੇ ਕੇਵਲ ਗਿਣਤੀ ਦੇ ਅਸੁਰ ਦੂਤ ਹੀ ਸੰਘਾਰੇ। ਓਹ ਭੀ ਓਹੀ ਜਿਨ੍ਹਾਂ ਨੇ ਉਕਤ ਅਵਤਾਰਾਂ ਨੂੰ ਹੀ ਦੂਖ ਦਾਰੁਨ ਪਹੁੰਚਾਏ, ਯਾ ਜਿਨ੍ਹਾਂ ਨੇ ਉਹਨਾਂ ਅਵਤਾਰਾਂ ਦੀ ਵਿਰੋਧਤਾ ਕੀਤੀ। ਜਗਤ-ਉਧਾਰਨੀ-ਉਪਕਾਰ ਕਮਾਇਆ ਤਾਂ ਗੁਰੂ ਅਵਤਾਰਾਂ ਨੇ ਹੀ ਕਮਾਇਆ। ਪਰਜਾ ਨੂੰ ਦੂਖ ਦੇਣ ਵਾਲੇ ਦੁਸ਼ਟਾਂ ਦਾ ਦਮਨ ਭੀ ਕੀਤਾ ਅਤੇ ਵਡੇ ਪੈਮਾਨੇ ਪਰ ਕੀਤਾ, ਪਰ ਕਿਸੇ ਵਿਰੋਧਤਾ ਨਾਲ ਅਥਵਾ ਬਦਲਾ ਲਊ ਕੀਨੇ ਵਾਲੀ ਸਪਿਰਿਟ ਨਾਲ, ਨਿਜ-ਸੁਆਰਥੀ ਬੁਗਜ਼ (ਵੈਰ) ਕੱਢਣ ਹਿਤ ਨਹੀਂ ਕੀਤਾ। ਦੀਨ ਦੁਖੀ ਨਿਰਬਲ ਗਰੀਬ ਪਰਜਾ ਦੀ ਰਖਿਆ ਲਈ ਕੀਤਾ, ਆਪਣਾ ਬਲ ਦਿਖਾਉਣ ਲਈ ਨਹੀਂ ਕੀਤਾ, ਆਪਣੀ ਕਲਾ ਸੰਪੰਨਤਾ ਨੂੰ ਪ੍ਰਗਟਾਉਣ ਖ਼ਾਤਰ ਨਹੀਂ ਕੀਤਾ, ਅਕਾਲ ਪੁਰਖ ਦੀ ਹੁਕਮ ਰਜ਼ਾ ਨੂੰ ਮੰਨ ਕੇ ਦੁਸ਼ਟ ਰਾਜ ਦਾ ਜ਼ੁਲਮ ਦੂਰ ਕਰਨ ਹਿਤ ਹੀ ਉਪਕਾਰ ਕਮਾਇਆ ਤੇ ਨਾਲੋ ਨਾਲ ਹੀ ਸਤਿਨਾਮ ਦਾ ਚੱਕਰ ਫਿਰਾਇਆ, ਅਤੇ "ਜੀਅ ਦਾਨੁ ਦੇ ਭਗਤੀ ਲਾਇਨਿ" ਵਾਲਾ ਸੱਚਾ ਜਗਤ ਉਧਾਰ ਕਰਿ ਦਿਖਾਇਆ। ਐਸਾ ਨਹੀਂ ਕਿ ਆਮ ਅਵਤਾਰਾਂ ਵਾਂਗ ਦਸਕੁ ਅਸੁਰ ਸੰਘਾਰ ਕੇ ਆਪ ਹੀ ਆਪ ਨੂੰ ਬ੍ਰਹਮ ਕਹਾਉਣ ਦੀ ਚੇਸ਼ਟਾ ਸਹੇੜ ਕੇ ਮਤਸਰੀ ਬਢਨ-ਬਢਾਈ ਦਾ ਪਰਪੰਚ

---

*ਚੰਡੀ ਦੀ ਵਾਰ, ਪਉੜੀ ੨

ਰਚਾਇਆ। 'ਦਜਕੁ ਅਸੁਰ ਹਰਿ ਘਾਏ' ਦਾ ਭਾਵ ਇਹੀ ਹੈ ਕਿ ਕੇਵਲ ਗਿਣਤੀ ਮਿਣਤੀ ਦੇ ਨਿਜ ਦ੍ਰੋਹੀ ਦੂਤਾਂ ਨੂੰ ਖਪਾਉਣ ਵਿਚ ਹੀ ਉਕਤ ਅਵਤਾਰਾਂ ਦੀ ਅਵਤਾਰ-ਕਲਾ ਖਰਚ ਹੋਈ। ਜਗਤ-ਉਧਾਰ ਦਾ ਕੋਈ ਜ਼ੀਵਨ-ਜੋਤਿ-ਅਧਾਰੀ-ਉਪਕਾਰ ਤਿਨ੍ਹਾਂ ਨਹੀਂ ਕਮਾਇਆ। ਜਗਤ-ਦੋਖੀ-ਦੁਸ਼ਟਾਂ ਨੂੰ ਕਿਸੇ ਨਾ ਬਿਦਾਰਿਆ। ਜਗਤ-ਜਲੰਦੇ ਨੂੰ ਉਭਾਰਨ ਹਿਤ ਉਪਕਾਰ ਕਾਰਨਾਮੇ ਕਮਾਏ ਤੇ ਸਤਿਨਾਮ-ਵਿਥਾਰੀ ਉਪਦੇਸ਼ ਦ੍ਰਿੜ੍ਹਾਏ ਤਾਂ ਕੇਵਲ ਗੁਰੂ ਅਵਤਾਰਾਂ ਨੇ ਹੀ ਕਮਾਏ ਦ੍ਰਿੜ੍ਹਾਏ। ਏਥੇ ਇਹ ਮੁਕਾਬਲਾ ਨਹੀਂ ਕਿ ਜੇ ਆਮ ਅਵਤਾਰਾਂ ਨੇ ਦਸ ਕੁ ਅਸੁਰ ਹੀ ਸੰਘਾਰੇ ਤਾਂ ਗੁਰੂ ਅਵਤਾਰਾਂ ਨੇ ਕਿਤਨੇ ਅਸੁਰ ਸੰਘਾਰੇ ? ਥੋੜੇ ਬਹੁਤਿਆਂ ਅਸੁਰਾਂ ਦੇ ਸੰਘਾਰਨ ਦਾ ਮੁਕਾਬਲਾ ਮੁਖ ਨਹੀਂ, ਤੇ ਨਾ ਹੀ ਨਿਰਬਲ ਯਾ ਬਲੀ, ਗ਼ਨੀਮ (ਜ਼ਾਲਮ) ਨੂੰ ਪਛਾੜਨ ਦਾ ਪ੍ਰਯੋਜਨ ਹੈ। ਪ੍ਰਯੋਜਨ ਹੈ ਤਾਂ ਇਹ ਕਿ ਆਮ ਅਵਤਾਰਾਂ ਦਾ ਕਸਬ ਤਾਂ ਕੇਵਲ ਨਿਜ ਦ੍ਵੈਖੀ ਬਿਦਾਰਨ ਹੀ ਰਿਹਾ ਹੈ। ਜਗਤ-ਦੋਖੀਆਂ, ਪਰਜਾ ਦੇ ਜ਼ੁਲਮੀ ਜ਼ਾਲਮਾਂ ਨੂੰ ਕਿਸੇ ਨੇ ਦੰਡ ਨਹੀਂ ਦਿੱਤਾ। ਬਸ ਉਨ੍ਹਾਂ ਦੀ ਨਿਜ ਅਵਤਾਰ ਪ੍ਰਗਟਾਵਣੀ ਅਹੰਮਤਿ ਤਾਂ ਐਥੇ ਤੀਕ ਹੀ ਹਾਵੀ ਰਹੀ ਕਿ ਦਸ ਕੁ ਅਸੁਰ ਸੰਘਾਰਨ ਦੇ ਬਲ-ਕਰਾਮਾਤੀ-ਕ੍ਰਿਸ਼ਮੇ ਦਿਖਾ ਕੇ ਆਪਣੇ ਆਪ ਨੂੰ ਬ੍ਰਹਮ ਕਹਾਉਣ ਦਾ ਪਰਪੰਚ ਰਚਾਉਂਦੇ ਰਹੇ। ਗੁਰੂ ਅਵਤਾਰਾਂ ਦੇ ਉਪਕਾਰਾਂ ਦੀ ਵਿਲੱਖਣਤਾ ਦੇ ਸਾਹਮਣੇ ਆਨ ਅਵਤਾਰਾਂ ਦੀ ਹੇਚਤਾ ਭਾਈ ਗੁਰਦਾਸ ਜੀ ਨੇ ਕੈਸੇ ਭਲੇ ਭਾਵ ਵਿਚ ਦਰਸਾਈ ਹੈ। ਯਥਾ:–

ਬ੍ਰਹਮਾਦਿਕ ਵੇਦਾ ਸਣੈ ਨੇਤਿ ਨੇਤਿ ਕਰਿ ਭੇਦੁ ਨ ਪਾਇਆ ॥
ਮਹਾਂਦੇਵ ਅਵਧੂਤ ਹੋਇ ਨਮੋ ਨਮੋ ਕਰਿ ਧਿਆਨੁ ਨ ਆਇਆ ॥
ਦਸ ਅਵਤਾਰ ਅਕਾਰ ਕਰਿ ਏਕੰਕਾਰ ਨ ਅਲਖੁ ਲਖਾਇਆ ॥

ਵਾਰਾਂ ਭਾਈ ਗੁਰਦਾਸ ਜੀ, ਵਾਰ ੧੬, ਪਉੜੀ ੧੪

ਬ੍ਰਹਮਾ ਵਡਾ ਅਖਾਇੰਦਾ ਨਾਭਿ ਕੰਵਲ ਦੀ ਨਾਲਿ ਸਮਾਣਾ ॥
ਆਵਾ ਗਵਣੁ ਅਨੇਕ ਜੁਗ ਓੜਕ ਵਿਚਿ ਹੋਆ ਹੈਰਾਣਾ ॥
ਓੜਕੁ ਕੀਤੋਸੁ ਆਪਣਾ ਆਪ ਗਣਾਇਐ ਭਰਮਿ ਭੁਲਾਣਾ ॥
ਚਾਰ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ ॥
ਲੋਕਾਂ ਨੋ ਸਮਝਾਇੰਦਾ ਦੇਖਿ ਸੁਰਸਤੀ ਰੂਪ ਲੁਭਾਣਾ ॥
ਚਾਰੇ ਬੇਦ ਗਵਾਇ ਕੈ ਗਰਬੁ ਗਰੂਰੀ ਕਰਿ ਪਛੁਤਾਣਾ ॥
ਅਕਥ ਕਥਾ ਨੇਤ ਨੇਤ ਵਖਾਣਾ ॥੭॥

ਭਾਈ ਗੁਰਦਾਸ ਜੀ, ਵਾਰ ੧੨

ਬਿਸਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ ॥
ਮਛ ਕਛ ਵੈਰਾਹ ਰੂਪ ਹੋਇ ਨਰਸਿੰਘ ਬਾਵਨ ਬਉਧਾਰੇ ॥
ਪਰਸਰਾਮੁ ਰਾਮੁ ਕਿਸਨੁ ਹੋਇ ਕਿਲਕ ਕਲੰਕੀ ਅਤਿ ਅਹੰਕਾਰੇ ॥

ਖਤ੍ਰੀ ਮਾਰਿ ਇਕੀਹ ਵਾਰ ਰਾਮਾਇਣ ਕਰਿ ਭਾਰਥ ਭਾਰੇ ॥
ਕਾਮ ਕਰੋਧੁ ਨ ਸਾਧਿਓ ਲੋਭੁ ਮੋਹੁ ਅਹੰਕਾਰੁ ਨ ਮਾਰੇ ॥
ਸਤਿਗੁਰ ਪੁਰਖੁ ਨ ਭੇਟਿਆ ਸਾਧ ਸੰਗਤ ਸਹਲੰਗ ਨ ਸਾਰੇ ॥
ਹਉਮੈ ਅੰਦਰਿ ਕਾਰਿ ਵਿਕਾਰੇ ॥੮॥

ਮਹਾਦੇਉ ਅਉਧੂਤ ਹੋਇ ਤਾਮਸ ਅੰਦਰਿ ਜੋਗੁ ਨ ਜਾਣੈ ॥
ਭੈਰੋ ਭੂਤ ਕਸੂਤ ਵਿਚਿ ਖੇਤ੍ਰਪਾਲ ਬੈਤਾਲ ਧਿਙਾਣੈ ॥
ਅਕ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ ॥
ਪੈਨੈ ਹਾਥੀ ਸੀਹ ਖਲ ਡਉਰੂ ਵਾਇ ਕਰੈ ਹੈਰਾਣੈ ॥
ਨਾਥਾ ਨਾਥ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ ॥
ਸਿਰਠਿ ਸੰਘਾਰੈ ਤਾਮਸੀ ਜੋਗੁ ਨ ਭੋਗੁ ਨ ਜੁਗਤਿ ਪਛਾਣੈ ॥
ਗੁਰਮੁਖਿ ਸੁਖ ਫਲੁ ਸਾਧ ਸੰਗਾਣੈ ॥੯॥

ਭਾਈ ਗੁਰਦਾਸ ਜੀ, ਵਾਰ ੧੨

ਹੋਰ ਰਿਖੀਆਂ ਮੁਨੀਆਂ ਬਾਬਤ ਭਾਈ ਗੁਰਦਾਸ ਜੀ ਇਉਂ ਦਸਦੇ ਹਨ:—

ਵਡੀ ਆਰਜਾ ਇੰਦ੍ਰ ਦੀ ਇੰਦ੍ਰਪੁਰੀ ਵਿਚਿ ਰਾਜੁ ਕਮਾਵੈ ॥
ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੇ ਦਾ ਇਕ ਦਿਵਸੁ ਵਿਹਾਵੈ ॥
ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ ॥
ਸੇਸ ਮਹੇਸ ਵਖਾਣੀਅਨਿ ਚਿਰੰਜੀਵ ਹੋਇ ਸਾਂਤਿ ਨ ਆਵੈ ॥
ਜੋਗ ਭੋਗ ਜਪ ਤਪ ਘਣੇ ਲੋਕ ਵੇਦ ਸਿਮਰਣੁ ਨ ਸੁਹਾਵੈ ॥
ਆਪੁ ਗਣਾਇ ਨ ਸਹਜਿ ਸਮਾਵੈ ॥੧੦॥

ਨਾਰਦੁ ਮੁਨੀ ਅਖਾਇੰਦਾ ਅਗਮੁ ਜਾਣਿ ਨ ਧੀਰਜੁ ਆਣੈ ॥
ਸੁਣਿ ਸੁਣਿ ਮਸਲਤਿ ਮਜਲਸੈ ਕਰਿ ਕਰਿ ਚੁਗਲੀ ਆਖਿ ਵਖਾਣੈ ॥
ਬਾਲ ਬੁਧਿ ਸਨਕਾਦਿਕਾ ਬਾਲ ਸੁਭਾਇ ਨਵਿਰਤੀ ਹਾਣੈ ॥
ਜਾਇ ਬੈਕੁੰਠਿ ਕਰੋਧੁ ਕਰਿ ਦੇਇ ਸਰਾਪੁ ਜੈ ਬਿਜੈ ਧਿਙਾਣੈ ॥
ਅਹੰਮੇਉ ਸੁਕਦੇਉ ਕਰ ਗਰਭ ਵਾਸਿ ਹਉਮੈ ਹੈਰਾਣੈ ॥
ਚੰਦੁ ਸੂਰਜੁ ਅਉਲੰਗ ਭਰੈ ਉਦੈ ਅਸਤ ਵਿਚਿ ਆਵਣ ਜਾਣੈ ॥
ਸਿਵ ਸਕਤੀ ਵਿਚਿ ਗਰਬੁ ਗੁਮਾਣੈ ॥੧੧॥

ਭਾਈ ਗੁਰਦਾਸ ਜੀ, ਵਾਰ ੧੨

ਇਸ ਤੋਂ ਅਗੇ ਧ੍ਰੂ, ਪ੍ਰਹਿਲਾਦ, ਜਨਕ ਆਦਿ ਭਗਤਾਂ ਦੀ ਗਤੀ ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਤਰ੍ਹਾਂ ਸੁਣਾਉਂਦੇ ਹਨ:—

ਧ੍ਰ ਪ੍ਰਹਿਲਾਦੁ ਭਿਭੀਖਣੋ ਅੰਬਰੀਕੁ ਬਲਿ ਜਨਕ ਵਖਾਣਾ ॥
ਰਾਜ ਕੁਆਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ ॥

ਧ੍ਰੂ ਮਤਰੇਈ ਚੰਡਿਆ ਪੀਉ ਫੜਿ ਪ੍ਰਹਿਲਾਦੁ ਰਵਾਣਾ ॥
ਭੇਦ ਭਿਭੀਖਣੁ ਲੰਕ ਲੈ ਅੰਬਰੀਕੁ ਲੈ ਚਕ੍ਰ ਲੁਭਾਣਾ ॥
ਪੈਰੁ ਕੜਾਹੇ ਜਨਕ ਦਾ ਕਰਿ ਪਾਖੰਡ ਧਰਮ ਧਿਙਾਣਾ ॥
ਆਪੁ ਗਣਾਇ ਵਿਗੁਚਣਾ ਦਰਗਹ ਪਾਏ ਮਾਣੁ ਨਿਮਾਣਾ ॥
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥੧੪॥

ਭਾਈ ਗੁਰਦਾਸ ਜੀ, ਵਾਰ ੧੨

ਅਗੇ ਚਲ ਕੇ ਭਾਈ ਗੁਰਦਾਸ ਜੀ ਉਸ ਕਾਂਪ ਤੇ ਖ਼ਾਮੀ ਨੂੰ ਦਰਸਾਉਂਦੇ ਹਨ ਜੋ ਗੁਰ-ਦੀਖਿਆ ਤੋਂ ਪਹਿਲਾਂ, ਗੁਰ-ਪਾਰਸ-ਕਲਾ ਭੇਟੇ ਜਾਣ ਤੋਂ ਪਹਿਲਾਂ ਕਲਿਜੁਗ ਦੇ ਭਗਤਾਂ ਵਿਚ ਰਹਿ ਗਈ ਹੋਈ ਸੀ:—

ਕਲਿਜੁਗ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ ॥
ਭਗਤੁ ਕਬੀਰ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ ॥
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ ॥
ਜਨੁ ਰਵਿਦਾਸੁ ਚਮਾਰੁ ਹੋਇ ਚਹੁੰ ਵਰਨਾਂ ਵਿਚਿ ਕਰਿ ਵਡਿਆਈ ॥
ਬੇਣਿ ਹੋਆ ਅਧਿਆਤਮੀ ਸੈਣੁ ਨੀਚ ਕੁਲੁ ਅੰਦਰਿ ਨਾਈ ॥
ਪੈਰੀ ਪੈ ਪਾਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ ॥
ਅਲਖ ਲਖਾਇ ਨ ਅਲਖੁ ਲਖਾਈ ॥੧੫॥

ਭਾਈ ਗੁਰਦਾਸ ਜੀ, ਵਾਰ ੧੨

ਗੁਰ-ਦੀਖਸ਼ਤ ਗੁਰਸਿੱਖਾਂ ਦੇ ਮੁਕਾਬਲੇ ਵਿੱਚ ਗੁਰ-ਦੀਖਿਆ-ਹੀਣ ਭਗਤ ਜਨਾਂ ਅੰਦਰ ਹਉਮੈ ਦੀ ਕਾਈ ਰਹਿ ਹੀ ਜਾਂਦੀ ਹੈ ਅਤੇ ਗੁਰਸਿਖਾਂ ਵਾਲੀ ਵਡੀ ਸਮਾਈ ਅਜਰ ਜਰਾਈ ਵਾਲੀ ਜੀਰਾਂਦ ਨਹੀਂ ਉਪਜਦੀ।

ਤਾਂ ਤੇ ਦੀਖਿਆ ਦੇਣਹਾਰੇ, ਸੱਚੀ ਦੀਖਸ਼ਤਾ ਦੇ ਧਨੀ, ਗੁਰੱਤਤਾ ਪਦ ਵਾਲੀ ਦੀਖਸ਼ਤਾ ਦੇ ਇੱਕੋ ਇੱਕ ਸਮਰੱਥ ਅਧਿਕਾਰੀ, ਗੁਰੂ ਅਵਤਾਰਾਂ ਦੇ ਨਾਲ, ਇਸ ਗੁਰੱਤਤਾ-ਪਦ-ਸ਼ੂਨ ਆਨ ਇਤਰ ਮਤ-ਮਤਾਂਤ੍ਰ ਅਵਤਾਰਾਂ ਦਾ ਟਾਕਰਾ ਹੀ ਕੀ ? ਧੁਰ ਦਰਗਾਹੋਂ ਗੁਰੱਤਤਾ ਦੀ "ਜੀਅ ਦਾਨੁ ਦੇ ਭਗਤੀ ਲਾਇਨਿ" ਵਾਲੇ ਏਙਦੀ ਅਧਿਕਾਰ ਦੀ ਵਕਫ਼-ਸ਼ੁਦਾ ਗੁਰੱਤਤਾ ਦੀ ਸਮਾਨਤਾ, ਸਮਰੱਥਤਾ ਨੂੰ ਆਨ ਅਵਤਾਰਾਂ ਦੀ ਮਤਸਰਤਾ-ਮਿਸਰਤ-ਅਵਤਾਰ-ਮਹਿਮਾ ਨਾਲ ਰਲਾਉਣਾ ਮਿਲਾਉਣਾ ਐਵੇਂ ਗੁਰ-ਮਹਿਮਾ-ਮਹਾਨਤਾ ਨੂੰ ਘਟਾਉਣਾ ਤੇ ਅਨਥਾ ਅਨੁਥਾਉਣਾ ਹੀ ਹੈ। ਆਨ ਅਵਤਾਰ ਪੈਗੰਬਰ ਤਾਂ ਗੁਰਪੁਰੀ ਦੇ ਦਰ ਤੇ ਖੜੇ ਗੁਰ-ਦੀਖਿਆ ਰੂਪੀ ਭੀਖਿਆ ਦੇ ਮੰਗਤੇ ਹਨ, ਜਿਨ੍ਹਾਂ ਨੂੰ ਗੁਰ-ਉਪਦੇਸ਼ ਮਈ ਦੀਖਿਆ ਤੋਂ ਬਿਨਾਂ ਸ਼ਾਂਤ ਨਹੀਂ ਆਉਂਦੀ।

ਸਾਰੇ ਅਵਤਾਰ ਪੈਗੰਬਰ ਤਾਂ ਗੁਰੂ ਅਕਾਲ ਪੁਰਖ ਦੇ ਦਰ ਤੋਂ ਉਰੇਡੇ ਹੀ ਬਿਲਲ-ਬਿਨੰਤੀਆਂ ਕਰ ਰਹੇ ਹਨ। ਸਤਿਗੁਰ ਦੀ ਸੱਚੀ ਬ਼ਸੀਠ੍ਹੀ ਬਾਝੋਂ ਤਿਨ੍ਹਾਂ ਦਾ

ਪਾਰ-ਉਤਾਰਾ ਨਹੀਂ ਹੁੰਦਾ, ਤੇ ਅਕਾਲ ਪੁਰਖ ਦੇ ਦਰ ਤੇ ਢੋਈ ਨਹੀਂ ਮਿਲਦੀ।

ਗੁਰੂ ਵਿਚ ਅਕਾਲ ਪੁਰਖ ਦਾ ਨਿਜ ਸਰੂਪ ਸਥਿਤ ਹੈ, ਜੋ ਆਨ ਅਵਤਾਰਾਂ ਵਿੱਚ ਨਹੀਂ। ਤੇ ਗੁਰ-ਅਵਤਾਰ ਦੀ ਦੀਖਿਆ-ਬਸੀਠੀ ਬਿਨਾਂ ਕਿਸੇ ਦੀ ਤੱਤ-ਗਤੀ ਨਹੀਂ। ਜਿਹਾ ਕਿ ਆਸਾ ਦੀ ਵਾਰ ਵਿਚ ਸਾਫ਼ ਲਿਖਿਆ ਹੈ:—

> ਬਿਨੁ ਸਤਿਗੁਰ ਕਿਨੈ ਨਾ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
> ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
> ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
> ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
> ਜਗਜੀਵਨੁ ਦਾਤਾ ਪਾਇਆ ॥੬॥
>
> ਆਸਾ ਮ: ੧, ਪਉੜੀ ੬, ਪੰਨਾ ੪੬੬

# ੨੩

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨਿੰਨ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਗੁਰੂ ਸਾਹਿਬਾਂ ਦਾ ਸੱਚਾ ਸਰੂਪ ਜਾਣਦੇ ਹੋਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਾ ਪੂਰਾ ਅਦਬ ਸਨਮਾਨ ਕਰਦੇ ਹਨ। ਸਿਰ ਸ਼ਾਹਾਂ ਦੇ ਸੱਚਾ ਸ਼ਾਹ, ਗੁਰੂ ਪਾਤਸ਼ਾਹ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ ਗੁਰੂ ਪਾਤਸ਼ਾਹ ਦੇ ਅਨਿੰਨ ਗੁਰਸਿਖਾਂ ਦਾ ਪੂਰਾ ਪੂਰਾ ਧਰਮ ਮਿਆਰ ਹੈ। ਅਦਬ ਸਨਮਾਨ ਹੇਠ ਲਿਖੀਆਂ ਸਿੱਖੀ ਸਿਦਕ ਦੀਆਂ ਅਨਿੰਨਤਾ ਪੂਰਤ ਸ਼ਰਧਾ-ਭਾਵਨੀਆਂ ਨਾਲ ਆਉਂਦਾ ਹੈ:—

(੧) ਮਨ, ਬਚਨ, ਕਰਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚਾ ਕਲਿਆਣ-ਕਾਰੀ ਗੁਰੂ ਸਮਝਣਾ ਅਤੇ ਸ੍ਰੀ ਗੁਰੂ ਦਸਮੇਸ਼ ਜੀ ਦੇ ਹੁਕਮ ਅਨੁਸਾਰ ਹੋਰ ਕਿਸੇ ਵੀ ਦੇਹਧਾਰੀ ਡਿੰਭੀ ਗੁਰੂ ਉਤੇ ਕਲਿਆਣਕਾਰੀ ਗੁਰੂ ਵਾਲੀ ਸ਼ਰਧਾ ਨਹੀਂ ਲਿਆਵਣੀ।

(੨) ਗੁਰੂ ਸੰਗਤ ਦੇ ਸਮਾਗਮ ਵਿਚ ਜਦੋਂ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਤਾਂ ਉਚੇ ਸੁਚੇ ਸਿੰਘਾਸਣ ਉੱਤੇ ਹੋਵੇ।

(੩) ਪ੍ਰਕਾਸ਼ ਰੂਪ ਸਿੰਘਾਸਨ ਸਰੂਪ ਉੱਤੇ ਸਜਾਏ ਹੋਏ ਬਸਤਰ ਚਾਹੇ ਸਿੱਧੇ ਸਾਦੇ ਹੀ ਹੋਣ, ਪ੍ਰੰਤੂ ਸੁੱਛ ਅਤੇ ਸਾਫ਼ ਕੀਤੇ ਹੋਏ ਹੋਣ। ਰੰਗਦਾਰ ਅਤੇ ਰੇਸ਼ਮੀ ਰੁਮਾਲਾਂ (ਪਟੋਲਿਆਂ) ਦਾ ਸਜਾਉਣਾ ਜ਼ਰੂਰੀ ਨਹੀਂ। ਖ਼ਾਸ ਕਰ ਗੁਰੂ ਪਾਤਸ਼ਾਹੀਆਂ ਦੀਆਂ ਬਨਾਵਟੀ ਤਜਵੀਰਾਂ ਵਾਲੇ ਰੁਮਾਲੇ ਅੱਗੇ ਅਤੇ ਉੱਤੇ ਸਜਾਉਣੇ ਮਹਾਂ ਮਨਮਤਿ ਵਿਚ ਦਾਖ਼ਲ ਹਨ।

(੪) ਸਿੰਘਾਸਨੀ ਰੁਮਾਲ ਸਿੱਧੇ ਸਾਦੇ ਤੇ ਸਾਫ਼ ਘਟ ਤੋਂ ਘਟ ਪੰਜ ਹੋਣੇ ਚਾਹੀਦੇ ਹਨ।

(੫) ਸੁਖਾਸਨੀ ਸਿੰਘਾਸਨ ਨਿਰਾਲੇ ਪੀੜ੍ਹੇ ਜਾਂ ਪਲੰਘ ਤੇ ਹੋਵੇ। ਹੇਠਾਂ ਗੁਦੇਲੇ ਜ਼ਰੂਰ ਵਿਛਾਏ ਜਾਣ ਅਤੇ ਉੱਪਰ ਚਾਨਣੀ ਜ਼ਰੂਰ ਹੋਵੇ।

(੬) ਕਿਸੇ ਅਲਮਾਰੀ ਵਿਚ ਤਾੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੱਖਣਾ ਅਨਿੰਨਤਾ ਵਾਲੀ ਸਿੱਖੀ ਸਿਦਕ ਹੀਨਤਾ ਦੀ ਨਿਸ਼ਾਨੀ ਹੈ। ਜਿਸ ਗ਼ਰੀਬ ਦੇ ਗ੍ਰਿਹਿ ਵਿਖੇ

ਵੱਖਰਾ ਕਮਰਾ ਸੁਖਾਸਨ ਵਾਲਾ ਤੇ ਪਲੰਘ-ਪੀੜ੍ਹਾ ਵਿਛਾਵਣ ਵਾਲਾ ਨਾ ਹੋਵੇ, ਉਹ ਵਿਚਾਰੇ ਗ਼ਰੀਬ ਸਿੱਖ ਆਪਣੀ ਵਿਤ ਅਨੁਸਾਰ, ਪਰ ਪੂਰਨ ਅਦਬ ਸਨਮਾਨ ਨਾਲ ਅਲਮਾਰੀ ਦੇ ਖੁਲ੍ਹੇ ਖ਼ਾਨੇ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਜਮਾ ਸਕਦੇ ਹਨ। ਪਰ ਉਹ ਖੁਲ੍ਹਾ ਖ਼ਾਨਾ ਹੇਠਾਂ ਉੱਤੇ ਸਿੱਧੇ ਸਾਦੇ ਗ਼ਰੀਬੋ ਗ਼ਰੀਬੀ ਵਾਲੇ ਬਸਤਰਾਂ ਨਾਲ ਸੁਸ਼ੋਭਤ ਹੋਵੇ।

(੭) ਸੁਖਾਸਨ ਵਾਲੇ ਅਸਥਾਨ ਵਿਖੇ ਧੂਪ ਧੁਖਾਣੀ ਅਤੀ ਜ਼ਰੂਰੀ ਹੈ।

(੮) ਸ੍ਰੀ ਗੁਰੂ ਗ੍ਰੰਥ ਸਾਹਿਬ ਸ੍ਰੀ ਗੁਰੂ ਸਾਹਿਬਾਨ ਦਾ ਆਤਮਕ ਸਰੂਪ, ਉਸਨ-ਸੀਤ ਅਤੇ ਖੁਧਿਆ-ਤ੍ਰਿਖਾ ਤੋਂ ਨਿਰਾਲਮ ਅਤੇ ਨਿਰਲੇਪ ਹੈ। ਇਸ ਕਰਕੇ ਗੁਰੂ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੁਨਾਲੇ ਸਿਆਲੇ ਦੇ ਖ਼ਿਆਲ ਅਨੁਸਾਰ ਬਸਤਰ ਉਢਾਵਣੇ ਅਤੇ ਭੋਗ ਲੁਆਉਣਾ ਇਹ ਨਿਰੀ ਆਨਮਤੀਆਂ ਵਾਲੀ ਕਿਰਿਆ ਹੈ।

(੯) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਰੂਪੀ ਦਰਬਾਰ ਵਿੱਚ, ਜਾਂ ਸਿੰਘਾਸਨੀ ਅਸਥਾਪਨ ਉੱਤੇ ਦਸਾਂ ਗੁਰੂ ਪਾਤਸ਼ਾਹੀਆਂ ਦੀਆਂ ਬਨਾਵਟੀ ਤਸਵੀਰਾਂ ਅੱਗੇ ਪਿੱਛੇ ਰੱਖ ਕੇ ਸਜਾਵਣੀਆਂ ਨਿਰੀ ਮਨਮਤਿ ਹੈ।

(੧੦) ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੋਣ, ਉਸ ਦਰਬਾਰੀ ਕਮਰੇ ਨੂੰ ਭਲੀ ਭਾਂਤ ਸਫ਼ਾਈ ਸਹਿਤ ਸਜਾਵਣਾ ਅਤਿਅੰਤ ਜ਼ਰੂਰੀ ਹੈ ਅਤੇ ਦਰਬਾਰ ਵਿਖੇ ਪ੍ਰਕਾਸ਼ਤ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਤੇ ਚੌਰ ਕਰਨਾ ਵੀ ਪਰਮ ਸਨਮਾਨੀਕ ਅਤੇ ਅਦਬ ਪੂਰਤ ਹੈ; ਪ੍ਰੰਤੂ ਜਦ ਤਾਈਂ ਪਾਠੀ ਸਿੰਘ ਪਾਠ ਨਾ ਕਰੇ ਅਤੇ ਵਾਕ ਨਾ ਲਵੇ ਓਦੋਂ ਤਾਈਂ ਕੋਈ ਸਿੰਘ ਸੱਜਣ ਖੜਾ ਹੋ ਕੇ ਚੌਰ ਕਰਦਾ ਰਹੇ।

(੧੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਸਮੇਂ ਜਾਂ ਵਾਕ ਲੈਣ ਸਮੇਂ ਜੋ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸਜੇ, ਉਹ ਪੰਜ-ਇਸ਼ਨਾਨਾ ਕਰ ਕੇ ਬੈਠੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਇਸ ਪ੍ਰਕਾਰ ਬੈਠਣਾ ਪੂਰਨ ਅਦਬ ਸਨ-ਮਾਨਤਾ ਦੀ ਨਿਸ਼ਾਨੀ ਹੈ। ਜੋ ਕਾਹਲੇ ਬਿਵਹਾਰੀ ਲੋਕ ਬਿਨਾਂ ਪੰਜ-ਇਸ਼ਨਾਨਾ ਕੀਤੇ ਦੇ ਜੋੜਿਆਂ ਵਾਲੇ ਪੈਰਾਂ ਸਮੇਤ ਨਿਰਡੱਕ ਹੋ ਕੇ ਤਾਬੇ ਸਜ ਜਾਂਦੇ ਹਨ, ਉਹ ਅਨਿੰਨ ਸ਼ਰਧਾ ਵਾਲੇ ਸਿੱਖ ਨਹੀਂ ਕਹਾ ਸਕਦੇ। ਇਹ ਬੜੀ ਭਾਰੀ ਬੇਅਦਬੀ ਹੈ। ਜੋ ਲੋਕ ਮੈਦਾਨੇ (ਪਾਖ਼ਾਨੇ) ਜਾਣ ਵਾਲੇ ਪਜਾਮੇ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਜਾ ਬੈਠਦੇ ਹਨ ਉਹ ਬੜੀ ਭਾਰੀ ਭੁਲ ਕਰਦੇ ਹਨ। ਸੱਚੀ ਸੁਚਿਆਰਤਾ ਇਹ ਹੈ ਕਿ ਪਜਾਮਾ ਲਾਹ ਕੇ ਅਤੇ ਪੰਜ-ਇਸ਼ਨਾਨਾ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਿਆ ਜਾਵੇ। ਜਿਨ੍ਹਾਂ ਲੋਕਾਂ ਦੇ ਤੇੜ ਕਛਹਿਰੇ ਨਹੀਂ ਹੁੰਦੇ ਜਾਂ ਅਟਪਟੇ ਕਛਹਿਰੇ (ਨਿੱਕਰਾਂ) ਪਾਏ ਹੁੰਦੇ ਹਨ, ਉਹ ਆਪਣਾ ਪਾਜ ਉਘੜਨ ਤੋਂ ਡਰਦੇ ਅਕਸਰ ਪਜਾਮੇ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਜਾ ਬੈਠਦੇ ਹਨ।

(੧੨) ਮਾਈਆਂ ਬੀਬੀਆਂ ਲਈ ਇਹ ਹੁਕਮ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਸਜਣ ਸਮੇਂ ਅਣਲਗ ਸਲਵਾਰਾਂ ਪਾਜਾਮੇ ਪਾ ਕੇ ਬੈਠਣ, ਕਦੀ ਵੀ ਵਰਤੋਂ ਵਿਚ ਆਏ ਸੜੇ ਹੋਏ ਪਾਜਾਮੇ (ਸਲਵਾਰਾਂ) ਪਾ ਕੇ ਨਾ ਬੈਠਣ। ਉਹ ਜ਼ਰੂਰ ਪੈਰ ਧੋ ਕੇ ਬੈਠਣ। ਜੋ ਸਲਵਾਰ (ਪਾਜਾਮਾ) ਜੁੱਤੀ ਨਾਲ ਲੱਗ ਚੁਕਿਆ ਹੋਵੇ, ਉਹ ਵੀ ਪਹਿਨ ਕੇ ਤਾਬੇ ਨਾ ਬੈਠਣ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਸ੍ਵੱਛ ਸਲਵਾਰ ਪਾਜਾਮੇ ਦਾ ਪਹਿਰਾਵਾ ਗੁਰੂ-ਦਰਬਾਰੀ-ਪੁਸ਼ਾਕ ਵਿਚ ਸ਼ਾਮਲ ਹੈ।

ਇਹੋ ਕਾਰਨ ਹੈ ਕਿ ਅਸੀਂ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਕਟੀ ਸੇਵਾਦਾਰਾਂ ਨੂੰ ਪਾਜਾਮੇ ਸਜਾਏ ਵੇਖਦੇ ਹਾਂ, ਪ੍ਰੰਤੂ ਇਹ ਗੱਲ ਵਿੱਦਿਤ ਰਹੇ ਕਿ ਉਨ੍ਹਾਂ ਦੇ ਇਸ ਸੇਵਾ, ਨਿਕਟਤਾ ਨਮਿੱਤ ਸਜਾਏ ਹੋਏ ਪਾਜਾਮੇ ਖ਼ਾਸ ਰੱਖੇ ਹੋਏ ਹੁੰਦੇ ਹਨ, ਜਿਨ੍ਹਾਂ ਨੂੰ ਉਹ ਸਿਰਫ਼ ਉਸ ਸੇਵਾ ਸਮੇਂ ਹੀ ਸਜਾਉਂਦੇ ਹਨ, ਆਮ ਖ਼ਾਸ ਵਰਤੋਂ ਵਿਚ ਨਹੀਂ ਲਿਆਉਂਦੇ। ਜੋ ਨਿਕਟੀ ਸੇਵਾਦਾਰ ਇਸ ਅਦਬ ਸਨਮਾਨਤਾ ਪੂਰਤ ਧਾਰਨਾ ਨੂੰ ਨਹੀਂ ਧਾਰਦਾ, ਉਹ ਗੁਰੂ ਸਾਹਿਬ ਦਾ ਪੂਰਾ ਦੇਣਦਾਰ ਹੁੰਦਾ ਹੈ। ਤਿਨ੍ਹਾਂ ਗੁਰੂ ਦਰਬਾਰੀ ਨਿਕਟੀ ਸੇਵਾਦਾਰਾਂ ਦੀ ਰੀਸੇ ਜੋ ਪੁਰਸ਼ ਨਿਝੱਕ ਹੋ ਕੇ, ਹਰ ਪ੍ਰਕਾਰ ਦਾ ਮੈਲਾ ਕੁਚੈਲਾ ਪਾਜਾਮਾ ਪਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਜਾ ਬੈਠਦੇ ਹਨ, ਉਹ ਲੋਕ ਅਦਬ ਸਨਮਾਨਤਾ ਵਾਲੀ ਰਹਿਤ-ਰਹਿਣੀ ਤੋਂ ਉੱਕੇ ਹੀ ਬੰਚਿਤ ਹਨ। ਤਿਨ੍ਹਾਂ ਦੀ ਅਨਿੰਨ ਭਗਤੀ ਕੀਤੀ ਹੋਈ ਕਦੇ ਵੀ ਪੂਰਨ ਤੌਰ ਤੇ ਫਲਦਾਇਕ ਨਹੀਂ ਹੁੰਦੀ।

ਕਈ ਨਾਮ-ਧਰੀਕ ਨਿਰਭੈ ਸਿੱਖ ਅਸੀਂ ਐਸੇ ਵੀ ਡਿੱਠੇ ਹਨ ਜੋ ਸੜੇ ਹੋਏ ਪਾਜਾਮੇ ਅਤੇ ਸੜੀਆਂ ਹੋਈਆਂ ਜੁਰਾਬਾਂ ਵਾਲੇ ਪੈਰਾਂ ਸਮੇਤ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਜਾ ਬੈਠਦੇ ਹਨ ਅਤੇ ਨਿਰਭੈ ਹੋ ਕੇ ਪਾਠ ਕਰਨ ਲਗ ਪੈਂਦੇ ਹਨ। ਉਨ੍ਹਾਂ ਦੇ ਪੈਰਾਂ ਵਿਚ ਪਾਏ ਹੋਏ ਬੂਟਾਂ ਤੋਂ ਅਤੇ ਬੂਟਾਂ ਵਾਲੀਆਂ ਜੁਰਾਬਾਂ ਤੋਂ ਸੜੇ ਹੋਏ ਚਮੜੇ ਦਾ ਮੁਸ਼ਕ ਆਉਂਦਾ ਹੈ। ਫੇਰ ਵੀ ਉਹ ਇਸ ਤਰ੍ਹਾਂ ਤਾਬੇ ਬੈਠਣ ਸਮੇਂ ਪ੍ਰਵਾਹ ਨਹੀਂ ਕਰਦੇ। ਉਂਜ ਉਹ ਗੁਰ-ਦਰਸ਼ਨਾਂ ਦੇ ਪੱਕੇ ਨੇਮੀ ਪ੍ਰੇਮੀ ਆਪਣੇ ਆਪ ਨੂੰ ਜ਼ਾਹਰ ਕਰਦੇ ਹਨ ਅਤੇ ਬੜੇ ਦਾਅਵੇ ਨਾਲ ਕਹਿੰਦੇ ਹਨ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਤੋਂ ਬਿਨਾਂ ਉੱਕਾ ਹੀ ਅੰਨ-ਜਲ ਪਾਨ ਨਹੀਂ ਕਰਦੇ ਅਤੇ ਨਾ ਹੀ ਕਿਸੇ ਕੰਮ ਨੂੰ ਹੱਥ ਲਾਉਂਦੇ ਹਾਂ। ਅਸੀਂ ਉਨ੍ਹਾਂ ਦੀ ਇਸ ਨੇਮ ਭਰੀ ਨਿੰਮਰਤਾ ਤੋਂ ਕੁਰਬਾਨ ਜਾਂਦੇ ਹਾਂ। ਕਾਸ਼ ਕਿ ਉਹ ਉਪਰ ਦੱਸੀ ਸ਼ਰਧਾ ਸਨਮਾਨਤਾ ਦੇ ਵੀ ਧਾਰਨੀ ਹੋਣ!

## ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਤ ਪੁਸਤਕਾਂ

੧. ਜੇਲ੍ਹ ਚਿੱਠੀਆਂ
੨. ਰੰਗਲੇ ਸਜਣ
੩. ਅਣਡਿੱਠੀ ਦੁਨੀਆ
੪. ਗੁਰਮਤਿ ਬਿਬੇਕ
੫. ਗੁਰਮਤਿ ਲੇਖ
੬. ਗੁਰਮਤਿ ਪ੍ਰਕਾਸ਼
੭. ਗੁਰਮਤਿ ਵਿਚਾਰ
੮. ਗੁਰਮਤਿ ਗੌਰਵਤਾ
੯. ਸੰਤ ਪਦ ਨਿਰਣੈ
੧੦. ਕਥਾ ਕੀਰਤਨ
੧੧. ਸਚਖੰਡ ਦਰਸ਼ਨ
੧੨. ਨਾਮ. ਤੇ ਨਾਮ ਦਾ ਦਾਤਾ ਸਤਿਗੁਰੂ
੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ?
੧੪. ਗੁਰਮਤਿ ਨਾਮ ਅਭਿਆਸ ਕਮਾਈ
੧੫. ਗੁਰਮਤਿ ਸਚ ਨਿਰਣੈ
੧੬. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ
੧੭. ਚਰਨ ਕਮਲ ਕੀ ਮਉਜ
੧੮. ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ
੧੯. ਅਨਹਦ ਸ਼ਬਦ ਦਸਮ ਦੁਆਰ
੨੦. ਗੁਰਬਾਣੀ ਦੀਆਂ ਲਗਾਂ ਮਾਤਰਾਂ ਦੀ ਵਿਲੱਖਣਤਾ
੨੧. ਜੋਤਿ ਵਿਗਾਸ (ਮਹਾ ਕਾਵਿ)
੨੨. ਦਰਸ਼ਨ ਝਲਕਾਂ (ਕਾਵਿ-ਉਡਾਰੀਆਂ)
੨੩. Autobiography of Bhai Randhir Singh (ਜੇਲ੍ਹ ਚਿੱਠੀਆ ਅੰਗ੍ਰੇਜ਼ੀ)

ਛੋਟੇ ਟ੍ਰੈਕਟ—

੨੪. ਅੰਮ੍ਰਿਤ ਕੀ ਹੈ
੨੫. ਅੰਮ੍ਰਿਤ ਕਲਾ
੨੬. ਗੁਰਮਤਿ ਰਮਜ਼ਾਂ
੨੭. ਸਿੱਖ ਕੌਣ ਹੈ ?
੨੮. ਸੱਚੀਆਂ ਦਾੜ੍ਹੀਆਂ
੨੯. ਵਾਹਿਗੁਰੂ ਸਿਮਰਨ
੩੦. ਸੁਪਨਾ
੩੧. ਆਸਤਕ ਨਾਸਤਕ
੩੨. ਸ਼ੰਕਿਆਂ ਦੇ ਉੱਤਰ
੩੩. ਨਾਮ ਸੰਬੰਧੀ ਵਿਚਾਰ
੩੪. ਤਿਮਰ ਅਗਿਆਨ ਤੋਂ ਉਜਿਆਰਾ
੩੫. ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ
੩੬. ਸਿੰਘਾਂ ਦਾ ਪੰਥ ਨਿਰਾਲਾ
੩੭. ਬਾਬਾ ਵੈਦ ਰੋਗੀਆ ਦਾ
੩੮. ਕੋ ਵਿਰਲਾ ਗੁਰਮਤਿ ਚਲੈ ਜੀਉ
੩੯. ਹਉਮੈ ਨਾਵੈ ਨਾਲਿ ਵਿਰੋਧ ਹੈ
੪੦. ਨਾਮ ਦਾ ਦਾਤਾ ਸਤਿਗੁਰੂ
੪੧. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੪੨. ਸਿੱਖੀ ਸਿਦਕ ਤੇ ਧਰਮ ਰੱਖਿਆ
੪੩. ਕੀਰਤਨੀ ਜੱਥਿਆਂ ਦੀ ਦਾਸਤਾਨ
੪੪. Meaning of Sikh Baptism

**ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ**
੨੩-ਜੀ, ਸਰਾਭਾ ਨਗਰ, ਲੁਧਿਆਣਾ